ਹੋਇਆ। ਸ਼ਾਹੀ ਟਿੱਬੀ 'ਤੇ ਭਾਈ ਬਚਿੱਤਰ ਸਿੰਘ ਨੇ ਸਿੰਘਾਂ ਸਮੇਤ ਭਾਰੀ ਯੁੱਧ ਕਰਤੱਵ ਵਿਖਾਏ। ਗੁਰੂ ਜੀ ਸਰਸਾ ਪਾਰ ਕਰ ਕੇ ਦੋਨੋਂ ਵੱਡੇ ਸਾਹਿਬਜ਼ਾਦਿਆਂ ਤੇ ਕੁਝ ਸਿੰਘਾਂ ਸਮੇਤ ਚਮਕੌਰ ਦੀ ਗੜ੍ਹੀ ਆ ਪਹੁੰਚੇ।

ਇਕ ਪਾਸੇ ਚਾਲੀ ਦੇ ਕਰੀਬ ਤੇ ਦੂਜੇ ਪਾਸੇ ਦੱਸ ਲੱਖ ਸੈਨਾ ਸੀ। ਕੱਚੀ ਗੜ੍ਹੀ ਸੀ। ਇਸ ਗੜ੍ਹੀ ਨੂੰ ਦੁਸ਼ਮੱਣ ਨੇ ਚਾਰੇ ਪਾਸਿਓਂ ਘੇਰਿਆ ਹੋਇਆ ਸੀ। ਦੁਸ਼ਮਣ ਗੜ੍ਹੀ ਤੋੜ ਕੇ ਸਾਰੇ ਸਿੱਖਾਂ ਨੂੰ ਇਕੱਠਾ ਹੀ ਖਤਮ ਕਰਨਾ ਚਾਹੁੰਦਾ ਸੀ। ਪਰ ਸਿੱਖ ਸ਼ਹੀਦੀਆਂ ਪਾਉਣ ਤੋਂ ਪਹਿਲਾਂ ਦੁਸ਼ਮਣ ਨੂੰ ਕਰਾਰੇ ਹੱਥ ਦਿਖਾਉਣੇ ਚਾਹੁੰਦੇ ਸਨ ਤੇ ਲੜਦੇ ਹੋਏ ਹੀ ਸ਼ਹੀਦ ਹੋਣ ਦੇ ਇੱਛੁਕ ਸਨ। ਗੜ੍ਹੀ ਦੀ ਸੁਰੱਖਿਆ ਲਈ ਸਿੰਘਾਂ ਦੀ ਤੈਨਾਤੀ ਜਿਸ ਦਾ ਵਰਣਨ ਗੁਰ ਬਿਲਾਸ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਤੇ ਗੁਰੂ ਕੀਆਂ ਸਾਖੀਆਂ ਵਿਚ ਮਿਲਦਾ ਹੈ।

**ਯੁੱਧ ਘਟਨਾਕ੍ਰਮ :**

੮ ਪੋਹ ਪਹੁ-ਫੁਟਾਲੇ ਤੋਂ ਦੋ ਘੜੀ ਪਹਿਲਾਂ, ਅਨੰਦਪੁਰ ਸਾਹਿਬ ਛੱਡ ਕੇ ਦੋ ਸਾਹਿਬਜ਼ਾਦੇ ਤੇ ੪੦ ਸਿੰਘ ਸਮੇਤ ਗੁਰੂ ਜੀ ਚਮਕੌਰ ਪਹੁੰਚੇ ਤੇ ਚੌਧਰੀ ਬਿਧੀ ਚੰਦ ਦੀ ਗੜ੍ਹੀ ਵਿਚ ਪ੍ਰਵੇਸ਼ ਕੀਤਾ।

੮ ਪੋਹ ਦਿਨ ਚੜ੍ਹੇ, ਗੁਰੂ ਜੀ ਦੇ ਚਮਕੌਰ ਪਹੁੰਚਣ ਦੀ ਰਪਟ ਰੋਪੜ ਚੌਂਕੀ ਵਿਚ ਦਰਜ ਹੋਈ। ਨਾਹਰ ਖਾਂ ਤੁਰਕ ਸੈਨਾ ਲੈ ਕੇ ਚਮਕੌਰ ਪਹੁੰਚਿਆ।

੮ ਪੋਹ ਪਿਛਲੇ ਪਹਿਰ ੧੦ ਲੱਖ ਤੁਰਕੀ ਫੌਜ ਨੇ ਗੜ੍ਹੀ ਦੁਆਲੇ ਘੇਰਾ ਘੱਤਿਆ ਤੇ ਸਿੰਘ ੮-੮ ਦੇ ਗਰੁੱਪਾਂ ਵਿਚ ਗੜ੍ਹੀ ਦੇ ਅੰਦਰਵਾਰ ਤੈਨਾਤ ਹੋਏ।

੮ ਪੋਹ ਪਿਛਲੇ ਪਹਿਰ ਨਾਹਰ ਖਾਂ ਮਲੇਰੀਆ ਦਾ ਗੜ੍ਹੀ ਉੱਤੇ ਭਾਰੀ ਹਮਲਾ ਹੋਇਆ। ਪੌੜੀਆਂ ਲਾ ਕੇ ਗੜ੍ਹੀ ਉੱਪਰ ਚੜ੍ਹਨ ਦੀ ਕੋਸ਼ਿਸ਼ ਕੀਤੀ ਗਈ। ਕਿਲ੍ਹੇ ਅੰਦਰ ਤੀਰਾਂ ਦੀ ਭਾਰੀ ਵਰਖਾ ਹੋਈ। ਗੁਰੂ ਜੀ ਦੇ ਤੀਰ ਨਾਲ ਪਹਿਲਾਂ ਨਾਹਰ ਖਾਂ ਮਾਰਿਆ ਗਿਆ ਤੇ ਫਿਰ ਗੁਰਜ ਨਾਲ ਗਨੀ ਖਾਂ। ਇਨ੍ਹਾਂ ਦਾ ਹਸ਼ਰ ਵੇਖ ਕੇ ਫੌਜਦਾਰ ਖੁਆਜਾ ਮਹਿਮੂਦ ਅਲੀ ਕੰਧ ਦੀ ਓਟ ਲੈ ਕੇ ਭੱਜਿਆ।

੮ ਪੋਹ ਦਿਨ ਢਲੇ ਜਰਨੈਲਾਂ ਨੂੰ ਮਰਦਿਆਂ ਵੇਖ ਕੇ ਪਠਾਣਾਂ ਨੇ ਦਰਵਾਜ਼ੇ ਰਾਹੀਂ ਹਮਲਾ ਕੀਤਾ। ਦਰਵਾਜ਼ੇ 'ਤੇ ਘਮਾਸਾਣ ਯੁੱਧ ਹੋਇਆ। ਦਰਵਾਜ਼ੇ 'ਤੇ ਤੈਨਾਤ ਭਾਈ ਮਦਨ ਸਿੰਘ ਤੇ ਭਾਈ ਕਾਠਾ ਸਿੰਘ ਕਈ ਪਠਾਣਾਂ ਨੂੰ ਮਾਰ ਕੇ ਸ਼ਹੀਦ ਹੋਏ। ਉਨ੍ਹਾਂ ਦੀ ਸ਼ਹੀਦੀ ਤੋਂ ਬਾਅਦ ਭਾਈ ਸ਼ੇਰ ਸਿੰਘ ਤੇ ਭਾਈ ਨਾਹਰ ਸਿੰਘ ਦਰਵਾਜ਼ੇ 'ਤੇ ਤੈਨਾਤ ਹੋ ਗਏ।

ਗੁਰੂ ਜੀ ਨੇ ਯੁੱਧ ਨੂੰ ਦੁਸ਼ਮਣ ਦੀਆਂ ਪਾਲਾਂ ਵਿਚ ਲੈ ਜਾਣ ਦਾ ਫੈਸਲਾ ਕੀਤਾ। ਪੰਜ-ਪੰਜ ਦੇ ਜਥਿਆਂ ਵਿਚ ਸਿੰਘ ਗੜ੍ਹੀਓਂ ਬਾਹਰ ਜਾ ਕੇ ਲੜਨ ਲੱਗੇ। ਸਭ ਤੋਂ ਪਹਿਲਾ ਜਥਾ ਭਾਈ ਦਾਨ ਸਿੰਘ ਨਾਲ ਵਧਿਆ। ਪੰਜ ਮੁਕਤੇ ਭਾਈ ਦੇਵਾ ਸਿੰਘ, ਭਾਈ ਰਾਮ ਸਿੰਘ, ਭਾਈ ਟਹਿਲ ਸਿੰਘ, ਭਾਈ ਈਸ਼ਰ ਸਿੰਘ ਤੇ ਭਾਈ ਫਤਿਹ ਸਿੰਘ ਗੜ੍ਹੀਓਂ ਬਾਹਰ ਸਾਹਮਣੇ ਮੈਦਾਨ ਵਿਚ ਲੜਦੇ ਹੋਏ ਸ਼ਹੀਦੀਆਂ ਪਾ ਗਏ।

ਦੂਜਾ ਜਥਾ ਪਿਆਰੇ ਭਾਈ ਮੁਹਕਮ ਸਿੰਘ ਨਾਲ ਯੁੱਧ ਮੈਦਾਨ ਵਿਚ ਜਾ ਜੂਝਿਆ। ਪਿਆਰੇ ਭਾਈ ਮੁਹਕਮ ਸਿੰਘ ਨਾਲ ਭਾਈ ਸਾਹਿਬ ਸਿੰਘ, ਭਾਈ ਹਿੰਮਤ ਸਿੰਘ, ਭਾਈ ਸ਼ੇਰ ਸਿੰਘ ਤੇ ਭਾਈ ਨਾਹਰ ਸਿੰਘ ਸ਼ਹੀਦ ਹੋਏ।

ਤੀਜਾ ਜਥਾ ਯੁੱਧ ਮੈਦਾਨ ਵਿਚ ਉਤਰਿਆ। ਭਾਈ ਦਾਨ ਸਿੰਘ, ਭਾਈ ਖਜ਼ਾਨ ਸਿੰਘ, ਭਾਈ ਸ਼ਿਆਮ ਸਿੰਘ, ਭਾਈ ਧਿਆਨ ਸਿੰਘ ਤੇ ਭਾਈ ਆਲਮ ਸਿੰਘ ਸ਼ਹੀਦ ਹੋਏ।

ਚੌਥਾ ਜਥਾ ਸਾਹਿਬਜ਼ਾਦਾ ਅਜੀਤ ਸਿੰਘ ਦੀ ਅਗਵਾਈ ਵਿਚ ਭਾਈ ਮੋਹਰ ਸਿੰਘ, ਭਾਈ ਕੀਰਤ ਸਿੰਘ, ਭਾਈ ਲਾਲ ਸਿੰਘ, ਭਾਈ ਕੇਸਰਾ ਸਿੰਘ ਅਤੇ ਭਾਈ ਅਮੋਲਕ ਸਿੰਘ ਬਹਾਦਰੀ ਨਾਲ ਲੜਦੇ ਹੋਏ ਸ਼ਹੀਦ ਹੋਏ।

ਪੰਜਵਾਂ ਜਥਾ ਸਾਹਿਬਜ਼ਾਦਾ ਜੁਝਾਰ ਸਿੰਘ ਦੀ ਅਗਵਾਈ ਵਿਚ ਭਾਈ ਅਨਿਕ ਸਿੰਘ, ਭਾਈ ਅਜਬ ਸਿੰਘ, ਭਾਈ ਅਜਾਇਬ ਸ਼ਿੰਘ ਤੇ ਭਾਈ ਧੰਨਾ ਸਿੰਘ ਬਹਾਦਰੀ ਨਾਲ ਲੜਦੇ ਹੋਏ ਸ਼ਹੀਦ ਹੋਏ।

ਸੂਰਜ ਛਿਪਣ ਸਮੇਂ ਛੇਵਾਂ ਜਥਾ ਭਾਈ ਨਾਨੂੰ ਸਿੰਘ, ਭਾਈ ਤੁਲਾ ਸਿੰਘ, ਭਾਈ ਮੱਲਾ ਸਿੰਘ ਤੇ ਭਾਈ ਜਵੰਦ ਸਿੰਘ ਦਾ ਪਾਲਿਤ ਸਾਹਿਬਜ਼ਾਦੇ ਜ਼ੋਰਾਵਰ ਸਿੰਘ ਦੀ ਅਗਵਾਈ ਵਿਚ ਸ਼ਮਸ਼ੀਰ ਦੇ ਵਾਰ ਕਰਦਾ, ਦੁਸ਼ਮਣ ਦਾ ਨਾਸ਼ ਕਰਦਾ, ਹਨ੍ਹੇਰਾ ਪੈਣ ਤਕ ਲੜਦਾ-ਲੜਦਾ ਦੁਸ਼ਮਣ ਦੀਆਂ ਸਫ਼ਾਂ ਤੋਂ ਬਾਹਰ ਨਿਕਲ ਗਿਆ ਤੇ ਕੋਟਲਾ ਨਿਹੰਗ ਵਿਖੇ ਭਾਈ ਬੱਗਾ ਸਿੰਘ ਤਖਣੇਟੇ ਦੇ ਗ੍ਰਿਹਿ ਵਿਚ ਪਹੁੰਚਾ। ਬਾਕੀ ਦੇ ਸਿੰਘ ਸ਼ਹੀਦ ਹੋ ਗਏ।

੮ ਪੋਹ ਸੂਰਜ ਛਿਪਣ ਤੋਂ ਪਿੱਛੋਂ ਬ਼ਾਕੀ ਬਚੇ ਦਸ ਸਿੰਘਾਂ ਨੇ ਪੰਜ ਪਿਆਰੇ (ਭਾਈ ਦਯਾ ਸਿੰਘ, ਭਾਈ ਧਰਮ ਸਿੰਘ, ਭਾਈ ਸੰਤ ਸਿੰਘ, ਭਾਈ ਸੰਗਤ ਸਿੰਘ ਤੇ ਭਾਈ ਮਾਨ ਸਿੰਘ) ਚੁਣੇ ਜਿਨ੍ਹਾਂ ਫੈਸਲਾ ਕੀਤਾ ਕਿ ਗੁਰੂ ਜੀ ਗੜ੍ਹੀ ਛੱਡ ਜਾਣ ਤੇ ਸੁਰੱਖਿਆ ਲਈ ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਤੇ ਭਾਈ ਮਾਨ ਸਿੰਘ ਨਾਲ ਜਾਣ। ਭਾਈ ਸੰਗਤ ਸਿੰਘ ਬੰਗੇਸ਼ਵਰੀ ਨੇ ਫੈਸਲੇ ਅਨੁਸਾਰ ਗੁਰੂ ਜੀ ਦੀ ਕਲਗੀ ਪਾ ਕੇ ਗੁਰੂ ਜੀ ਦੇ ਗੜ੍ਹੀ ਵਿਚ ਹੋਣ ਦਾ ਸਬੂਤ ਬਣਾਈ ਰੱਖਿਆ। ਪੰਜ ਪਿਆਰਿਆਂ ਦਾ ਹੁਕਮ ਮੰਨ ਰਾਤ ਪੈਣ 'ਤੇ ਗੁਰੂ ਜੀ ਨੇ ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਤੇ ਭਾਈ ਮਾਨ ਸਿੰਘ ਨਾਲ ਜੈਕਾਰੇ ਲਾਉਂਦਿਆਂ ਗੜ੍ਹੀ ਤਿਆਗ ਦਿੱਤੀ। ਤੁਰਕਾਂ ਵਿਚ ਹੜਬੜੀ ਤੇ ਹਥਿਆਰ ਖੜਕੇ। ਗੁਰੂ ਜੀ ਨੇ ਵਧਦੇ ਮਸ਼ਾਲਚੀ ਦੀ ਮਸ਼ਾਲ ਤਲਵਾਰ ਦਾ ਵਾਰ ਕਰ ਕੇ ਕੱਟ ਦਿੱਤੀ। ਗੁਰੂ ਜੀ 'ਤੇ ਵੀ ਵਾਰ ਹੋਏ ਜੋ ਉਨ੍ਹਾਂ ਢਾਲ 'ਤੇ ਬਚਾਏ। ਪਰ ਇਕ ਵਾਰ ਨਾਲ ਗੁਰੂ ਜੀ ਦੀ ਉਂਗਲ ਦੀ ਪੋਰੀ ਕੱਟੀ ਗਈ। ਬਾਕੀ ਸਿੰਘਾਂ ਤੋਂ ਵਿੱਛੜ ਕੇ ਗੁਰੂ ਜੀ ਮਾਛੀਵਾੜੇ ਜਾ ਪਹੁੰਚੇ।

ਨੌਂ ਪੋਹ ਸਵੇਰੇ ਦਿਨ ਚੜ੍ਹਦੇ ਬਾਕੀ ਭਾਈ ਸੁੱਖਾ ਸਿੰਘ, ਭਾਈ ਕਿਹਰ ਸਿੰਘ, ਭਾਈ ਕ੍ਰਿਪਾ ਸਿੰਘ, ਭਾਈ ਬੀਰ ਸਿੰਘ, ਭਾਈ ਬਖਸ਼ੀਸ਼ ਸਿੰਘ, ਭਾਈ ਸੰਤ ਸਿੰਘ, ਭਾਈ ਸੰਗਤ ਸਿੰਘ ਬੰਗੇਸ਼ਵਰੀ ਸੱਤਾਂ ਸਿੰਘਾਂ ਨੇ ਗੜ੍ਹੀ ਦੇ ਦਰਵਾਜ਼ੇ ਖੋਲ੍ਹ ਦਿੱਤੇ ਤੇ ਹੱਥੋ-

ਹੱਥ ਲੜਾਈ ਹੋਈ। ਸੱਤੇ ਸਿੰਘ ਲੜਦੇ ਸ਼ਹੀਦ ਹੋ ਗਏ। ਤੁਰਕਾਂ ਨੇ ਭਾਈ ਸੰਗਤ ਸਿੰਘ ਬੰਗੇਸ਼ਵਰੀ ਦੇ ਮ੍ਰਿਤਕ ਸਰੀਰ ਨੂੰ ਵੇਖ ਕੇ ਸਮਝਿਆ ਕਿ ਉਨ੍ਹਾਂ ਨੇ ਗੁਰੂ ਜੀ ਨੂੰ ਸ਼ਹੀਦ ਕਰ ਦਿੱਤਾ ਹੈ ਤੇ ਫਤਿਹ ਦੇ ਜੈਕਾਰੇ ਗਜਾਉਣ ਲੱਗੇ। ਪਰ ਇਹ ਖੁਸ਼ੀ ਥੋੜ੍ਹਚਿਰੀ ਹੀ ਰਹੀ ਜਦ ਉਨ੍ਹਾਂ ਨੂੰ ਪਤਾ ਲੱਗਿਆ ਕਿ ਗੁਰੂ ਜੀ ਤਾਂ ਬਚ ਕੇ ਨਿਕਲ ਗਏ ਹਨ।

**ਹਵਾਲੇ :**


*੧. ਗਿਆਨੀ ਗਿਆਨ ਸਿੰਘ, ਤਵਾਰੀਖ ਗੁਰੂ ਖਾਲਸਾ ਭਾਗ ੨, ਭਾਸ਼ਾ ਵਿਭਾਗ ਪੰਜਾਬ, ਪਟਿਆਲਾ।*

*੨. ਗਿਆਨੀ ਲਾਲ ਸਿੰਘ, ਗੁਰੂ ਖਾਲਸਾ ਤਵਾਰੀਖ, ਲਾਹੌਰ ਬੁਕ ਸ਼ਾਪ, ਲੁਧਿਆਣਾ, ੧੯੫੫.*

*੩. ਭਾਈ ਕਾਨ੍ਹ ਸਿੰਘ ਨਾਭਾ, ਗੁਰਮਤ ਮਾਰਤੰਡ, ਭਾਗ ੧ ਤੇ ੨, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੧੯੮੫.*

*੪. ਉਹੀ, ਮਹਾਨ ਕੋਸ਼, ਨੈਸ਼ਨਲ ਬੁਕ ਸ਼ਾਪ, ਦਿੱਲੀ।*

*੫. ਭਾਈ ਸੰਤੋਖ ਸਿੰਘ, ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਭਾਸ਼ਾ ਵਿਭਾਗ, ਪਟਿਆਲਾ, ੧੯੭੭.*

*੬. ਭਾਈ ਸੁੱਖਾ ਸਿੰਘ, ਗੁਰ ਬਿਲਾਸ ਹਿੰਦੀ, ਭਾਸ਼ਾ ਵਿਭਾਗ ਪੰਜਾਬ, ੧੯੭੦.*

*੭. ਭਾਈ ਕੇਸਰ ਸਿੰਘ ਛਿਬਰ, ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ, ਪਰਖ ੨, ੧੦੭੨, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ।*

*੮. ਭਾਈ ਰਤਨ ਸਿੰਘ (ਭੰਗੂ), ਸ੍ਰੀ ਗੁਰ ਪੰਥ ਪ੍ਰਕਾਸ਼ ਸੰ: ਜੀਤ ਸਿੰਘ ਸੀਤਲ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, ੧੯੮੪.*

*੯. ਸ. ਸਰੂਪ ਸਿੰਘ ਕੋਸ਼ਿਸ਼, ਗੁਰੂ ਕੀਆਂ ਸਾਖੀਆਂ, ਸੰ: ਗਿਆਨੀ ਗਰਜਾ ਸਿੰਘ ਤੇ ਸ. ਪਿਆਰਾ ਸਿੰਘ (ਪਦਮ), ਕਲਮ ਮੰਦਰ, ਪਟਿਆਲਾ, ੧੯੮੩.*

*੧੦. ਪ੍ਰਿੰ. ਸਤਿਬੀਰ ਸਿੰਘ, ਸਾਡਾ ਇਤਿਹਾਸ ਭਾਗ ੨, ਨਿਊ ਬੁਕ ਕੰਪਨੀ, ਜਲੰਧਰ, ੧੯੮੭.*

*੧੧. ਪ੍ਰਿੰ. ਤੇਜਾ ਸਿੰਘ ਤੇ ਡਾ. ਗੰਡਾ ਸਿੰਘ, ਸਿੱਖ ਇਤਿਹਾਸ, ੧੪੬੯-੧੭੬੫, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੮੫*

*੧੨. ਸ. ਵਿਸਾਖਾ ਸਿੰਘ, ਮਾਲਵਾ ਇਤਿਹਾਸ, ਜਨੇਤਪੁਰਾ, ੧੯੫੪.*

*੧੩. ਜੇ. ਐੱਸ. (ਗਰੇਵਾਲ) ਤੇ ਐੱਸ. ਐੱਸ. (ਬੱਲ), ਗੁਰੂ ਗੋਬਿੰਦ ਸਿੰਘ, ਪੰਜਾਬੀ ਯੂਨੀਵਰਸਿਟੀ, ਚੰਡੀਗੜ੍ਹ, ੧੯੬੭.*

*੧੪. ਕਵੀ ਸੈਨਾਪਤਿ, ਸ੍ਰੀ ਗੁਰ ਸੋਭਾ, ਸੰਪਾਦਕ ਡਾ. ਗੰਡਾ ਸਿੰਘ, ਪੰਜਾਬੀ ਯੂਨੀਵਰਸਿਟੀ, ਪਟਿਆਲਾ।*

*੧੫. ਸ. ਪਿਆਰਾ ਸਿੰਘ (ਪਦਮ), ਸੰਖੇਪ ਸਿੱਖ ਇਤਿਹਾਸ, ਕਲਮ ਮੰਦਰ, ਪਟਿਆਲਾ, ੧੯੯੦.*


■

# ਮਹਾਨ ਸ਼ਹੀਦ : ਭਾਈ ਜੈਤਾ ਜੀ

-ਡਾ. ਰਛਪਾਲ ਸਿੰਘ*

ਖੋਖਰ ਰੰਗਰੇਟਿਆਂ ਦੇ ਵਸਾਏ ਹੋਏ ਪਿੰਡਾਂ ਵਿੱਚੋਂ ਰੰਗੜ ਨੰਗਲ, ਭਰੋਵਾਲ, ਵੈਰੋਵਾਲ, ਸ੍ਰੀ ਅੰਮ੍ਰਿਤਸਰ ਜ਼ਿਲ੍ਹੇ ਵਿਚ ਅਤੇ ਗੁਰਦਾਸਪੁਰ ਜ਼ਿਲ੍ਹੇ ਵਿਚ ਪਿੰਡ ਰਾਏ ਨੰਗਲ ਪ੍ਰਸਿੱਧ ਹਨ। ਰਾਏ ਨੰਗਲ ਦਾ ਪ੍ਰਸਿੱਧ ਜੱਟ "ਕੱਥੂ ਰੰਧਾਵਾ" ਆਪਣੇ ਪਰਵਾਰ ਸਮੇਤ ਜਿੱਥੇ ਆ ਕੇ ਵੱਸਿਆ, ਉਸ ਪਿੰਡ ਦਾ ਨਾਮ ਕੱਥੂ+ਨੰਗਲ ਅਰਥਾਤ 'ਕੱਥੂਨੰਗਲ' ਪੈ ਗਿਆ। ਭਾਈ ਜੈਤਾ ਜੀ ਦੇ ਵੰਸ਼ ਦੇ ਮੋਢੀ, ਭਾਈ "ਰਾਇ ਕਲਿਆਣ" ਕੱਥੂਨੰਗਲ ਦੇ ਹੀ ਰਹਿਣ ਵਾਲੇ ਸਨ ਅਤੇ ਇੱਥੇ ਹੀ ਉਨ੍ਹਾਂ ਦੀ ਮ੍ਰਿਤੂ ਹੋਈ ਸੀ। ਰਾਏ ਕਲਿਆਣ ਦੇ ਪੁੱਤਰ ਸ੍ਰੀ ਰਾਮ ਜਸ ਭਾਨ, ਕੱਥੂਨੰਗਲ ਨੂੰ ਛੱਡ ਕੇ ਅੰਤ, ਗੱਗੋਮਾਹਲ (ਜ਼ਿਲ੍ਹਾ ਸ੍ਰੀ ਅੰਮ੍ਰਿਤਸਰ) ਵਿਖੇ ਆ ਕੇ ਵੱਸ ਗਏ ਸਨ।

ਸਤਿਕਾਰਯੋਗ ਬਾਬਾ ਬੁੱਢਾ ਜੀ ਦੇ ਹੁਕਮ ਅਨੁਸਾਰ ੧੫੭੦ ਈ: ਵਿਚ ਨਗਰ ਰਾਮਦਾਸਪੁਰ (ਰਮਦਾਸ) ਵਸਾਇਆ ਗਿਆ। ਜਿਸ ਦਾ ਪ੍ਰਬੰਧ ਬਾਬਾ ਬੁੱਢਾ ਜੀ ਦੇ ਪੜਪੋਤੇ, ਬਾਬਾ ਝੰਡਾ ਸਿੰਘ ਜੀ ਨੂੰ ਸੌਂਪਿਆ ਗਿਆ। ਇਸੇ ਪਿੰਡ (ਰਮਦਾਸ) ਵਿਖੇ ਹੀ ਸ੍ਰੀ ਰਾਮਜਸ ਭਾਨ ਦੇ ਪੁੱਤਰ ਭਾਈ ਸਦਾਨੰਦ ਜੀ ਦੇ ਘਰ ੨ ਨਵੰਬਰ ੧੬੪੯ ਈ: ਨੂੰ ਮਾਤਾ ਕਰਮ ਦੇਵੀ ਦੀ ਕੁੱਖੋਂ, ਭਾਈ ਜਾਗੂ ਜੀ ਦਾ ਜਨਮ ਹੋਇਆ। ਜੋ ਬਾਅਦ ਵਿਚ ਭਾਈ ਜੈਤਾ ਜੀ ਅਰਥਾਤ ਮਹਾਨ ਸ਼ਹੀਦ ਬਾਬਾ ਜੀਵਨ ਸਿੰਘ ਜੀ ਦੇ ਨਾਮ ਨਾਲ ਪ੍ਰਸਿੱਧ ਹੋਏ। ਭਾਈ ਜੈਤਾ ਜੀ ਬਾਬਾ ਝੰਡਾ ਸਿੰਘ ਦੇ ਨਾਲ ਹਰ ਕੰਮ ਵਿਚ ਸਲਾਹਕਾਰ ਵੀ ਸਨ। ਬਾਬਾ ਝੰਡਾ ਸਿੰਘ ਦੀ ਮ੍ਰਿਤੂ ਤੋਂ ਉਪਰੰਤ ਉਨ੍ਹਾਂ ਦੇ ਪੁੱਤਰ ਭਾਈ ਗੁਰਦਿੱਤਾ ਜੀ ਨੂੰ ਇਹ ਕਾਰਜ ਸੌਂਪਿਆ ਗਿਆ। ਭਾਈ ਜੈਤਾ ਜੀ ਨੇ, ਭਾਈ ਗੁਰਦਿੱਤਾ ਜੀ ਦੀ ਸੇਵਾ ਬੜੇ ਸ਼ਰਧਾ ਭਾਵ ਨਾਲ ਕੀਤੀ ਅਤੇ ਉਸ ਦੀ ਸੰਗਤ ਦੀ ਰੰਗਤ ਕਰਕੇ ਹੀ, ਉਹ ਸਿੱਖ ਬਣੇ ਸਨ। ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਜਦ ਜੋਤੀ ਜੋਤ ਸਮਾਏ ਤਾਂ ਉਨ੍ਹਾਂ ਨੇ ਭਾਈ ਗੁਰਬਖ਼ਸ਼ ਮਸੰਦ ਨੂੰ 'ਗੁਰਿਆਈ ਮਰਯਾਦਾ ਨਾਰੀਅਲ ਤੇ ਪੰਜ ਪੈਸੇ 'ਬਾਬਾ ਬਕਾਲਾ' ਕਹਿ ਕੇ ਸ੍ਰੀ ਗੁਰੂ ਤੇਗ ਬਹਾਦਰ ਜੀ ਵੱਲ ਭੇਜਿਆ ਸੀ। ਇਹ ਵਸਤਾਂ ਲਿਜਾਣ ਵੇਲੇ ਭਾਈ ਗੁਰਬਖ਼ਸ਼ ਮਸੰਦ ਦੇ ਨਾਲ, ਭਾਈ ਗੁਰਦਿੱਤਾ ਜੀ ਅਤੇ ਭਾਈ ਜੈਤਾ ਜੀ ਵੀ ਸਨ। ਇਸ ਤੋਂ ਬਾਅਦ ਭਾਈ ਜੈਤਾ ਜੀ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸੇਵਾ ਵਿਚ ਲੱਗੇ ਰਹੇ। ਦਿੱਲੀ ਵਿਚ ਸ਼ਹਾਦਤ ਲਈ ਜਾਣ ਤੋਂ ਪਹਿਲਾਂ, ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਬਾਲਕ ਗੁਰੂ ਗੋਬਿੰਦ ਸਿੰਘ ਜੀ ਦੀ ਬਾਂਹ, ਭਾਈ ਗੁਰਦਿੱਤਾ ਜੀ (ਵੰਸ਼ ਬਾਬਾ ਬੁੱਢਾ ਜੀ) ਦੇ ਹੱਥ ਫੜਾਉਣ ਵੇਲੇ ਵੀ, ਭਾਈ

* *ਪੰਜਾਬ ਐਗਰੀਕਲਚਰ ਯੂਨੀਵਰਸਿਟੀ, ਖੇਤਰੀ ਖੋਜ ਕੇਂਦਰ, ਗੁਰਦਾਸਪੁਰ।*

ਜੈਤਾ ਜੀ ਦੇ ਨਾਲ ਸਨ। ਗੁਰੂ ਜੀ ਦੀ ਖ਼ਬਰ ਲੈਣ ਲਈ ਭਾਈ ਜੈਤਾ ਜੀ ਦਿੱਲੀ ਗਏ। ਕੋਤਵਾਲੀ ਦਾ ਦਰੋਗਾ ਅਬਦੁੱਲ ਰਹਿਮਾਨ ਖਾਂ, ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਬਚਨਾਂ ਅਤੇ ਪਵਿੱਤਰ ਵਿਵਹਾਰ ਤੋਂ ਪ੍ਰਭਾਵਿਤ ਹੋ ਕੇ ਗੁਰੂ ਚਰਨਾਂ ਦਾ ਭੌਰਾ ਬਣ ਚੁੱਕਾ ਸੀ। ਭਾਈ ਜੈਤਾ ਜੀ ਨੇ ਇਸ ਦਰੋਗੇ ਦੀ ਸਹਾਇਤਾ ਨਾਲ ਪਿੰਜਰੇ ਵਿਚ ਬੰਦ ਗੁਰੂ ਜੀ ਦੇ ਦਰਸ਼ਨ ਕੀਤੇ। ਗੁਰੂ ਜੀ ਨੇ ਉਸ ਸਮੇਂ ਭਾਈ ਜੈਤਾ ਜੀ ਨੂੰ ਕਿਹਾ ਸੀ ਕਿ, "ਉਹ ਵਰਤਣ ਵਾਲੇ ਭਾਣੇ ਤਕ ਦਿੱਲੀ ਵਿਚ ਹੀ ਰਹੇ ਅਤੇ ਉਹ ਗੁਰੂ ਜੀ ਦਾ ਸੀਸ ਲੈ ਕੇ (ਸ੍ਰੀ) ਅਨੰਦਪੁਰ ਤਕ ਪਹੁੰਚਾ ਦੇਵੇ। ਉਸ ਨੂੰ ਕੋਈ ਨਹੀਂ ਪਕੜੇਗਾ।" ਗੁਰੂ ਜੀ ਨੇ ਭਾਈ ਜੈਤਾ ਜੀ ਰਾਹੀਂ ਬਜ਼ਾਰ ਵਿੱਚੋਂ ਪੱਗ ਮੰਗਵਾਈ ਅਤੇ ਆਪਣੇ ਇਕ ਸਿੱਖ "ਬ੍ਰਹਮ ਭੱਟ" ਰਾਹੀਂ ਅਨੰਦਪੁਰ ਸਾਹਿਬ ਵਿਖੇ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਾਸ ਭੇਜੀ। ਜੋ ਭਾਈ ਰਾਮ ਕੌਰ (ਗੁਰਬਖਸ਼ ਸਿੰਘ) ਜੀ ਦੇ ਹੱਥੀਂ 'ਸ੍ਰੀ ਗੁਰੂ ਗੋਬਿੰਦ ਸਿੰਘ' ਦੇ ਸਿਰ 'ਤੇ ਸੁਸ਼ੋਭਿਤ ਕੀਤੀ ਗਈ।

੧੧ ਨਵੰਬਰ ੧੬੭੫ ਈ: ਨੂੰ ਦਿੱਲੀ ਦੇ ਚਾਂਦਨੀ ਚੌਂਕ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਸ਼ਹੀਦ ਕਰ ਦਿੱਤਾ ਗਿਆ। ਹਜ਼ਾਰਾਂ ਲੋਕਾਂ ਦੀ ਭੀੜ ਵਿਚ, ਭਾਈ ਜੈਤਾ ਜੀ ਵੀ ਖੜੇ ਸਨ। ਬਹਾਦਰ ਸੂਰਮੇ ਦੇ ਖ਼ੂਨ ਨੇ ਉਬਾਲਾ ਖਾਧਾ। ਗੁਰੂ ਬਚਨਾਂ ਨੂੰ ਯਾਦ ਕੀਤਾ। ਏਨੇ ਨੂੰ ਜ਼ੋਰ ਦੀ ਹਨ੍ਹੇਰੀ ਆਈ। ਹਨ੍ਹੇਰੀ ਦੀ ਆੜ ਵਿਚ, ਇਸ ਨਿਰਭੈ ਯੋਧੇ ਨੇ, ਮੌਤ ਦੀ ਪਰਵਾਹ ਨਾ ਕਰਦਿਆਂ ਹੋਇਆਂ, ਪਹਿਰੇਦਾਰਾਂ ਤੋਂ ਅੱਖਾਂ ਬਚਾ ਕੇ, ਗੁਰੂ ਸਾਹਿਬ ਦੇ ਖ਼ੂਨ ਨਾਲ ਲੱਥ-ਪੱਥ ਸੀਸ ਨੂੰ, ਬੜੀ ਫੁਰਤੀ ਨਾਲ ਉਠਾ ਲਿਆ। ਵਗ ਰਹੀ ਕਹਿਰੀ ਹਨ੍ਹੇਰੀ ਅਤੇ ਲੋਕਾਂ ਦੀ ਭੀੜ ਦੀ ਭਗਦੜ ਵਿਚ, ਭਾਈ ਜੈਤਾ ਜੀ ਗੁਰੂ ਜੀ ਦਾ ਸੀਸ ਲੈ ਕੇ, ਦਿੱਲੀ ਤੋਂ ਬਾਹਰ ਨਿਕਲ ਗਏ ਅਤੇ ਬਚਦੇ ਬਚਾਉਂਦੇ ਕੀਰਤਪੁਰ ਸਾਹਿਬ ਪਹੁੰਚ ਗਏ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪਿਤਾ ਦੇ ਸੀਸ ਨੂੰ ਨਮਸਕਾਰ ਕੀਤੀ ਅਤੇ ਇਸ ਸੀਸ ਨੂੰ ਵੱਡੀ ਘਾਲਣਾ ਘਾਲ ਕੇ ਲਿਆਉਣ ਵਾਲੇ ਭਾਈ ਜੈਤਾ ਜੀ ਨੂੰ ਆਪਣੀਆਂ ਨਿੱਕੀਆਂ ਬਾਹਾਂ ਵਿਚ ਲੈਂਦੇ ਹੋਏ ਹਿੱਕ ਨਾਲ ਲਾ ਕੇ ਮਹਾਨ ਕਰਤੱਵ ਦੀ ਭਰਵੀਂ ਸ਼ਲਾਘਾ ਕੀਤੀ ਅਤੇ ਬਚਨ ਕੀਤਾ, "ਇਹ ਗੁਰੂ ਕਾ ਬੇਟਾ ਹੈ"। ੧੬੯੯ ਦੀ ਵੈਸਾਖੀ ਖਾਲਸੇ ਦੇ ਜਨਮ ਦਿਨ 'ਤੇ ਭਾਈ ਜੈਤਾ ਜੀ ਨੇ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸੋਂ "ਅੰਮ੍ਰਿਤ" ਛਕਿਆ ਅਤੇ ਭਾਈ ਜੈਤਾ ਜੀ ਤੋਂ ਭਾਈ ਜੀਵਨ ਸਿੰਘ ਬਣ ਗਏ। ਦਸਮ ਪਾਤਸ਼ਾਹ ਨੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਰਣਜੀਤ ਨਗਾਰੇ ਦੇ 'ਨਗਾਰਚੀ' ਵਜੋਂ ਆਪ ਜੀ ਨੂੰ ਸੇਵਾ ਸੌਂਪੀ। ਭਾਈ ਜੈਤਾ ਜੀ ਬੰਦੂਕ ਅਤੇ ਤੀਰ-ਕਮਾਨ ਦਾ ਨਿਸ਼ਾਨਾ ਲਾਉਣ ਵਿਚ ਨਿਪੁੰਨ ਸਨ। ਭਾਈ ਜੈਤਾ ਜੀ ਨੇ ਜਿੱਥੇ ਰਣਜੀਤ ਨਗਾਰੇ ਦੇ ਨਗਾਰਚੀ ਵਜੋਂ ਸੇਵਾ ਨਿਭਾਈ, ਉੱਥੇ ਸਾਹਿਬਜ਼ਾਦਾ ਬਾਬਾ ਅਜੀਤ ਸਿੰਘ ਨੂੰ ਸ਼ਸਤਰ ਵਿੱਦਿਆ ਸਿਖਾਉਣ ਵਿਚ ਵੀ ਮਹੱਤਵਪੂਰਨ ਯੋਗਦਾਨ ਪਾਇਆ।

---

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਕੀਤੇ ਗਏ ਧਰਮ-ਯੁੱਧਾਂ ਜਿਵੇਂ ਭੰਗਾਣੀ ਦਾ ਯੁੱਧ, ਨਦੌਣ ਦੀ ਜੰਗ, ਨਿਰਮੋਹਗੜ੍ਹ ਦਾ ਯੁੱਧ, ਸ੍ਰੀ ਅਨੰਦਪੁਰ ਸਾਹਿਬ ਦੀ ਜੰਗ ਆਦਿ ਧਰਮ ਯੁੱਧਾਂ ਵਿਚ ਭਾਈ ਜੈਤਾ ਜੀ ਗੁਰੂ ਜੀ ਦੀ ਫੌਜ ਵਿਚ ਧਰਮੀ ਯੋਧੇ ਵਾਂਗ ਕਰਤੱਬ ਨਿਭਾਉਂਦੇ ਰਹੇ।

ਭਾਈ ਜੈਤਾ ਜੀ ਦਾ ਵਿਆਹ ੧੬੮੮ ਈ: ਵਿਚ ਪਿੰਡ ਰਿਆੜਕੀ (ਪੱਟੀ) ਦੇ ਭਾਈ ਸੁਜਾਨ ਸਿੰਘ ਦੀ ਪੁੱਤਰੀ ਬੀਬੀ ਰਾਜ ਕੌਰ ਨਾਲ ਹੋਇਆ। ਆਪ ਜੀ ਦੇ ਚਾਰ ਪੁੱਤਰ ਸਨ। ਭਾਈ ਗੁਰਦਿਆਲ ਸਿੰਘ, ਭਾਈ ਗੁਲਜ਼ਾਰ ਸਿੰਘ, ਭਾਈ ਸੁੱਖਾ ਸਿੰਘ, ਭਾਈ ਸੇਵਾ ਸਿੰਘ।

੧੭੦੪ ਈ: ਨੂੰ ਸ੍ਰੀ ਅਨੰਦਪੁਰ ਸਾਹਿਬ ਦਾ ਕਿਲ੍ਹਾ ਛੱਡਣ ਵੇਲੇ, ਮੁਗ਼ਲਾਂ ਵੱਲੋਂ ਗੁਰੂ ਜੀ ਅਤੇ ਸਿੰਘਾਂ ਉੱਪਰ ਕਹਿਰੀ ਹੱਲਾ ਬੋਲ ਦਿੱਤਾ ਗਿਆ। ਭਾਈ ਜੈਤਾ ਜੀ ਇਸੇ ਘਮਸਾਣ ਯੁੱਧ ਵਿਚ ਸ਼ਹੀਦ ਹੋ ਗਏ।

ਜਿਸ ਨਿਰਭੈਤਾ ਨਾਲ ਭਾਈ ਜੈਤਾ ਜੀ ਨੇ ਨੌਵੇਂ ਸਤਿਗੁਰੂ ਜੀ ਦਾ ਸੀਸ ਉਠਾ ਕੇ, ਸ੍ਰੀ ਅਨੰਦਪੁਰ ਸਾਹਿਬ ਪਹੁੰਚਾਇਆ ਅਜਿਹੀ ਮਿਸਾਲ ਸਿੱਖ ਇਤਿਹਾਸ ਵਿਚ ਅਕਾਸ਼ ਵਿਚ ਚਮਕਣ ਵਾਲੇ ਚੰਦ ਵਾਂਗ ਸਦਾ ਹੀ ਅਮਰ ਰਹੇਗੀ।

ਨਿਰਸੰਦੇਹ ਭਾਈ ਜੈਤਾ ਜੀ ਦਾ ਵਿਲੱਖਣ ਜੀਵਨ ਅਤੇ ਅਦੁੱਤੀ ਸ਼ਹਾਦਤ ਆਉਣ ਵਾਲੀਆਂ ਪੀੜ੍ਹੀਆਂ ਨੂੰ ਸਦਾ ਲਈ ਪ੍ਰੇਰਿਤ ਕਰਦੀ ਰਹੇਗੀ।

■

---

***ਅਨਮੋਲ ਹੀਰਾ ਮੋਤੀ ਰਾਮ ਮਹਿਰਾ ਜੀ...*** *(ਸਫਾ ੨੩ ਦਾ ਬਾਕੀ ਹਿੱਸਾ)*

ਘੁੱਟਾ ਪਾ ਕੇ ਦੁੱਧ ਪਿਲਾਇਆ ਹੈ, ਸੂਬੇ ਨੇ ਐਲਾਨ ਕੀਤਾ ਹੋਇਆ ਸੀ ਕਿ ਗੁਰੂ ਪਰਵਾਰ ਦੀ ਜੋ ਸਹਾਇਤਾ ਕਰੇਗਾ ਉਸ ਦਾ ਸਾਰਾ ਪਰਵਾਰ ਕੋਹਲੂ ਵਿਚ ਪੀੜ੍ਹ ਦਿੱਤਾ ਜਾਵੇਗਾ। ਸੂਬੇ ਨੇ ਖ਼ਬਰ ਸੁਣ ਕੇ ਭਾਈ ਮੋਤੀ ਰਾਮ ਦੇ ਸਾਰੇ ਪਰਵਾਰ ਨੂੰ ਗ੍ਰਿਫ਼ਤਾਰ ਕਰ ਲਿਆ। ਸੂਰਮੇ ਨੇ ਗੁਨਾਹ ਛੁਪਾਉਣ ਦੀ ਬਜਾਏ ਸਭ ਕੁਝ ਕਬੂਲ ਕਰ ਲਿਆ। ਭਾਈ ਮੋਤੀ ਰਾਮ ਨੂੰ ਮੌਤ ਦਾ ਭੈਅ ਨਹੀਂ ਸੀ। ਉਹ ਸੂਰਮਾ ਸੀ। ਉਸ ਦੇ ਮਨ ਵਿਚ ਖੁਸ਼ੀ ਸੀ। ਭਾਈ ਮੋਤੀ ਰਾਮ ਦਾ ਸਾਰਾ ਪਰਵਾਰ ਬੇਟਾ ਨਰਾਇਣਾ, ਮਾਤਾ ਖੇਮੀ ਤੇ ਪਤਨੀ ਬੀਬੀ ਭੋਈ ਨੂੰ ਕੋਹਲੂ ਥਾਈਂ ਪੀੜ੍ਹਿਆ ਗਿਆ ਤੇ ਉਹ ਸਦਾ ਲਈ ਅਮਰ ਹੋ ਗਏ। ਉਹ ਅਮਰ ਸ਼ਹੀਦਾਂ ਦੀ ਜਮਾਤ ਵਿਚ ਆਪਣੇ ਸ਼ਾਨਾਂਮੱਤੇ ਵਿਰਸੇ ਦੀ ਮਿੱਠੀ ਯਾਦ ਛੱਡ ਗਏ। ਉਹ ਅੱਜ ਵੀ ਲੋਕ ਮਨਾਂ ਵਿਚ ਜ਼ਿੰਦਾ ਨੇ, ਭਵਿੱਖ ਵਿਚ ਵੀ ਜ਼ਿੰਦਾ ਰਹਿਣਗੇ। ਇਹ ਵਰਿਆਮ ਸੂਰਮੇ ਕੌਮ ਦੇ ਪੰਥ ਰਤਨ ਹਨ।

■

---

# ਭਾਈ ਸੰਗਤ ਸਿੰਘ ਜੀ

–ਸ. ਬਲਦੇਵ ਸਿੰਘ*

ਪਰਦਾ ਉੱਠਦਾ ਹੈ

ਦ੍ਰਿਸ਼ : ਅਹਿਲਕਾਰ ਕੁਰਸੀਆਂ 'ਤੇ ਬਿਰਾਜਮਾਨ ਹਨ। ਚਮਕੌਰ ਦੀ ਲੜਾਈ ਬਾਰੇ ਗੱਲਾਂ-ਬਾਤਾਂ ਵਿਚ ਮਸਰੂਫ ਹਨ। ਅਹਿਲਕਾਰ ਸੂਬੇਦਾਰ ਵਜ਼ੀਰ ਖਾਂ ਦੇ ਆਉਣ ਦੀ ਬੜੀ ਬੇਸਬਰੀ ਨਾਲ ਉਡੀਕ ਕਰ ਰਹੇ ਹਨ। ਦਰਬਾਰ ਹਾਲ ਮੂਹਰੇ ਪਹਿਰੇ 'ਤੇ ਦੋ ਸੰਤਰੀ ਖੜ੍ਹੇ ਹਨ। ਇਕ ਤਰਫੋਂ ਵਜ਼ੀਰ ਖਾਂ ਨੂੰ ਆਉਂਦਾ ਵੇਖ ਕੇ ਸੰਤਰੀ ਚੁਕੰਨੇ ਹੋ ਜਾਂਦੇ ਹਨ ਅਤੇ ਉਸ ਨੂੰ ਸਲਾਮ ਕਰ ਕੇ ਅੱਗੇ-ਅੱਗੇ ਤੁਰ ਪੈਂਦੇ ਹਨ। ਸੂਬੇਦਾਰ ਦੇ ਦਰਬਾਰ ਹਾਲ ਵਿਚ ਪਹੁੰਚਣ 'ਤੇ ਅਹਿਲਕਾਰ ਖੜ੍ਹ ਕੇ ਸਲਾਮ ਕਰਦੇ ਹਨ। ਸੂਬੇਦਾਰ ਆਪਣੀ ਕੁਰਸੀ 'ਤੇ ਬਿਰਾਜਮਾਨ ਹੋ ਜਾਂਦਾ ਹੈ ਤੇ ਅਹਿਲਕਾਰਾਂ ਨੂੰ ਬੈਠਣ ਦਾ ਇਸ਼ਾਰਾ ਕਰਦਾ ਹੈ। ਅਹਿਲਕਾਰ ਆਪਣੀਆਂ ਕੁਰਸੀਆਂ 'ਤੇ ਬਹਿ ਜਾਂਦੇ ਹਨ।

ਸੂਬੇਦਾਰ : ਦੱਸੋ ਫਿਰ, ਚਮਕੌਰ ਦੀ ਲੜਾਈ ਬਾਰੇ ਤੁਸੀਂ ਕੀ ਰਣਨੀਤੀ ਤਹਿ ਕੀਤੀ ਐ? ਐਨੀ ਫੌਜ ਹੋਣ ਦੇ ਬਾਵਜੂਦ ਵੀ ਅਜੇ ਤਕ ਸਿੱਖਾਂ ਦਾ ਗੁਰੂ ਜ਼ਿੰਦਾ ਜਾਂ ਮੁਰਦਾ ਹੱਥ ਨਹੀਂ ਆਇਆ। ਸਾਡੇ ਲਈ ਇਹ ਸ਼ਰਮ ਵਾਲੀ ਗੱਲ ਐ। ਤੁਹਾਡੀ ਨਲਾਇਕੀ ਕਰਕੇ ਮੈਂ ਬਾਦਸ਼ਾਹ ਨੂੰ ਮੂੰਹ ਦਿਖਾਉਣ ਜੋਗਾ ਨਹੀਂ ਰਿਹਾ।
(ਇਕ ਜਰਨੈਲ ਸਿਪਾਹੀ ਦੇ ਸਿਰ 'ਤੇ ਚੁਕਾਈ ਪੰਡ ਦਰਬਾਰ ਹਾਲ ਵਿਚ ਲੈ ਕੇ ਆ ਰਿਹਾ ਹੈ)

ਹਸਨ ਖਾਂ : ਸੂਬੇਦਾਰ ਸਾਹਬ, ਮੁਬਾਰਕਾਂ-ਮੁਬਾਰਕਾਂ।
(ਇਹ ਸੁਣ ਕੇ ਵਜ਼ੀਰ ਖਾਂ ਅਤੇ ਦਰਬਾਰੀ ਉਸ ਵੱਲ ਵੇਖਣ ਲੱਗ ਜਾਂਦੇ ਹਨ)

ਵਜ਼ੀਰ ਖਾਂ : ਦੱਸੋ ਤਾਂ ਸਹੀ, ਕਾਹਦੀਆਂ ਮੁਬਾਰਕਾਂ?

ਹਸਨ ਖਾਂ : ਤੁਸੀਂ ਗੁਰੂ ਗੋਬਿੰਦ ਸਿੰਘ ਨੂੰ ਜ਼ਿੰਦਾ ਜਾਂ ਮੁਰਦਾ ਹਾਲਤ ਵਿਚ ਪਕੜਣ ਵਾਲੇ ਨੂੰ ਇਨਾਮ ਦੇਣ ਦਾ ਐਲਾਨ ਕੀਤਾ ਹੋਇਆ ਐ।

ਵਜ਼ੀਰ ਖਾਂ : ਹਾਂ ਜ਼ਰੂਰ। ਇਸ ਵਿਚ ਕੋਈ ਸ਼ੱਕ ਵਾਲੀ ਗੱਲ ਨਹੀਂ। ਉਸ ਨੂੰ ਹਰ ਹਾਲਤ ਵਿਚ ਪੂਰਾ ਕੀਤਾ ਜਾਵੇਗਾ। ਇਕ ਵਾਰੀ ਲੈ ਕੇ ਤਾਂ ਆਓ।

*ਬੀ.ਡੀ.ਪੀ.ਓ. (ਸੇਵਾ ਮੁਕਤ) ੧੯੪੫/੭, ਸਾਹਮਣੇ ਸਿਵਲ ਹਸਪਤਾਲ, ਰੂਪ ਨਗਰ।
ਮੋ: ੯੪੧੭੫-੮੩੧੪੧

ਹਸਨ ਖਾਂ : ਜੇਕਰ ਤੁਹਾਡਾ ਕਹਿਣਾ ਸੱਚ ਕਰ ਦਿਖਾ ਦਿਆਂ, ਕੀ ਉਸ ਦਾ ਭੁਗਤਾਨ ਹੋ ਜਾਵੇਗਾ?

ਵਜ਼ੀਰ ਖਾਂ : ਕਿਉਂ ਨਹੀਂ, ਕਿਉਂ ਨਹੀਂ? ਤੁਸੀਂ ਇਕ ਵਾਰ ਪੂਰਾ ਕਰੋ ਤਾਂ ਸਈ। ਤੁਹਾਨੂੰ ਮੂੰਹ ਮੰਗਿਆ ਇਨਾਮ ਦਿੱਤਾ ਜਾਇਗਾ।

ਹਸਨ ਖਾਂ : ਜ਼ੁਲਫ਼ ਅਲੀ ਖਾਂ, ਕੀ ਵੇਖਦੇ ਓ?

ਜ਼ੁਲਫ਼ ਅਲੀ : ਹਾਂ ਜਨਾਬ, ਕੀ ਹੁਕਮ ਐ?

ਹਸਨ ਖਾਂ : ਹੁਣ ਕੱਪੜੇ ਵਿਚ ਛੁਪਾਉਣ ਦੀ ਕੋਈ ਜ਼ਰੂਰਤ ਨਹੀਂ, ਜੋ ਹੈ, ਸੂਬੇਦਾਰ ਦੇ ਮੇਜ਼ 'ਤੇ ਰੱਖ ਦਿੱਤਾ ਜਾਏ।

*(ਸਿਪਾਹੀ ਗਠੜੀ ਵਿੱਚੋਂ ਇਕ ਸਿਰ ਦਸਤਾਰ ਬੰਨ੍ਹੀ ਤੇ ਕਲਗੀ ਵਾਲਾ ਕੱਢ ਕੇ ਮੇਜ਼ 'ਤੇ ਰੱਖਦਾ ਹੈ। ਇਹ ਦੇਖ ਕੇ ਦਰਬਾਰ ਵਿਚ ਬੈਠੇ ਅਹਿਲਕਾਰ ਹੈਰਾਨ ਹੋ ਜਾਂਦੇ ਹਨ ਤੇ ਉਹ ਕੱਟੇ ਹੋਏ ਸਿਰ ਵੱਲ ਵੇਖਣ ਲੱਗ ਜਾਂਦੇ ਹਨ। ਅਹਿਲਕਾਰ ਵਾਹ ਬਈ ਵਾਹ ਕਹਿੰਦੇ ਹਨ। ਸੂਬੇਦਾਰ ਉੱਚੀ-ਉੱਚੀ ਹੱਸਦਾ ਹੈ)*

*(ਸੂਬੇਦਾਰ ਕੁਰਸੀ ਉੱਤੋਂ ਉੱਠ ਕੇ ਹਸਨ ਖਾਂ ਨੂੰ ਗਲਵਕੜੀ ਪਾ ਕੇ ਕਹਿੰਦਾ ਹੈ)*

ਵਜ਼ੀਰ ਖਾਂ : ਸ਼ਾਬਾਸ਼! ਮੇਰੇ ਜਰਨੈਲ, ਸ਼ਾਬਾਸ਼! ਤੈਂ ਅੱਜ ਸਿੱਖਾਂ ਦੇ ਗੁਰੂ ਨੂੰ ਮਾਰ ਕੇ ਉਸ ਦਾ ਸਿਰ ਮੇਰੇ ਮੇਜ਼ 'ਤੇ ਰੱਖ ਕੇ ਮੇਰੀ ਲਾਜ ਰੱਖ ਲਈ ਐ। ਤੂੰ ਮੇਰਾ ਸ਼ੇਰ ਜਰਨੈਲ ਐਂ ਹਸਨ ਖਾਂ।

ਹਸਨ ਖਾਂ : ਖ਼ਾਨ ਸਾਹਬ, ਇਹ ਤੁਹਾਡੀ ਹੀ ਹੱਲਾਸ਼ੇਰੀ ਦਾ ਨਤੀਜਾ ਐ। ਮੇਰੇ ਸਿਪਾਹੀਆਂ ਨੇ ਐਸੀ ਤਰਤੀਬ ਬਣਾਈ ਕਿ ਸਿੱਖਾਂ ਦੇ ਗੁਰੂ ਨੂੰ ਰਾਹ ਲੱਭਣਾ ਔਖਾ ਹੋ ਗਿਆ। ਇੱਕੋ ਹੀ ਜ਼ੋਰਦਾਰ ਹੱਲੇ ਨੇ ਉਨ੍ਹਾਂ ਦੀ ਤੋਬਾ ਕਰਾ ਦਿੱਤੀ।

ਵਜ਼ੀਰ ਖਾਂ : ਸੁੱਚਾ ਨੰਦ, ਇਸ ਦੀ ਖ਼ਬਰ ਬਾਦਸ਼ਾਹ ਸਲਾਮਤ ਨੂੰ ਭੇਜਣ ਦਾ ਪ੍ਰਬੰਧ ਕੀਤਾ ਜਾਵੇ।

ਸੁੱਚਾ ਨੰਦ : ਅੱਛਾ ਜਨਾਬ। ਹੁਕਮ ਦੀ ਤਾਮੀਲ ਹਰ ਹਾਲਤ ਵਿਚ ਕੀਤੀ ਜਾਏਗੀ।

*(ਗੁਰੂ ਗੋਬਿੰਦ ਸਿੰਘ ਦੇ ਮਾਰਨ ਦਾ ਰੌਲਾ ਸੁਣ ਕੇ ਜੈਨਾ ਬੇਗ਼ਮ ਦੇ ਦਰਬਾਰ ਵਿਚ ਆਉਣ 'ਤੇ ਵਜ਼ੀਰ ਖਾਂ ਉੱਚੀ-ਉੱਚੀ ਹੱਸਦਾ ਹੈ।)*

ਵਜ਼ੀਰ ਖਾਂ : ਜੈਨਾ ਬੇਗ਼ਮ, ਦੇਖ ਤੇਰੇ ਗੁਰੂ ਦਾ ਸਿਰ ਮੇਰਾ ਜਰਨੈਲ ਹਸਨ ਖਾਂ ਕੱਟ ਕੇ ਲਿਆਇਐ। *(ਉਂਗਲੀ ਨਾਲ ਇਸ਼ਾਰਾ ਕਰਦਿਆਂ)* ਦੇਖ ਆਪਣੇ ਗੁਰੂ ਦਾ ਸਿਰ।

*(ਕੱਟਿਆ ਹੋਇਆ ਸਿਰ ਵੇਖ ਕੇ ਜੈਨਾ ਬੇਗ਼ਮ ਦੀਆਂ ਅੱਖਾਂ ਵਿਚ*

*ਅੱਥਰੂ ਆ ਜਾਂਦੇ ਹਨ। ਇਕ ਲੰਬਾ ਸਾਰਾ ਹੌਕਾ ਭਰ ਕੇ ਕਹਿੰਦੀ ਹੈ, ਪਰਮਾਤਮਾ ਐਹ ਤੈਂ ਕੀ ਕੀਤਾ? ਫਿਰ ਸੀਸ ਦੇ ਆਲੇ-ਦੁਆਲੇ ਘੁੰਮਦੀ ਹੈ। ਕਲਗੀ ਨੂੰ ਹੱਥ ਲਾ ਕੇ, ਹੱਥਾਂ ਨੂੰ ਮੱਥੇ ਨਾਲ ਲਾਉਂਦੀ ਹੋਈ ਕਹਿੰਦੀ ਹੈ 'ਧੰਨ ਹੈ ਸੱਚੇ ਪਾਤਸ਼ਾਹ ਬਹੁਤ ਚਿਰਾਂ ਤੋਂ ਤੇਰੀ ਕਲਗੀ ਦੇ ਦੀਦਾਰ ਤਾਂ ਹੋਏ ਨੇ')*

ਜੈਨਾ ਬੇਗ਼ਮ : ਸੂਬੇਦਾਰ ਸਾਹਬ, ਇਹ ਸੀਸ ਮੇਰੇ ਗੁਰੂ ਦਾ ਨਹੀਂ ਹੈ। ਇਹ ਕਿਸੇ ਹੋਰ ਦਾ ਐ। ਮੇਰਾ ਗੁਰੂ ਜਿਉਂਦੇ ਜੀਅ ਤੁਹਾਡੇ ਹੱਥ ਨਹੀਂ ਆ ਸਕਦਾ। ਉਹ ਤਾਂ ਖੁਦ ਪਰਮਾਤਮਾ ਦਾ ਰੂਪ ਸਭ ਦੇ ਦਿਲਾਂ ਦੇ ਜਾਣੀ ਜਾਣ ਨੇ। ਉਹ ਤਾਂ ਕਦੋਂ ਦੇ ਕਿਤੇ ਦੂਰ ਪਹੁੰਚ ਚੁੱਕੇ ਹੋਣਗੇ।
*(ਜੈਨਾ ਬੇਗ਼ਮ ਦੀ ਗੱਲ ਸੁਣ ਕੇ ਸੂਬੇਦਾਰ ਮੂੰਹ ਵਿਚ ਉਂਗਲਾਂ ਪਾ ਕੇ ਸੋਚਣ ਲੱਗ ਪੈਂਦਾ ਹੈ।)*

ਵਜ਼ੀਰ ਖਾਂ : ਜੈਨਾ ਬੇਗ਼ਮ, ਫਿਰ ਇਹ ਸਿਰ ਕਿਸ ਦਾ ਐ? ਤੈਂ ਤਾਂ ਉਨ੍ਹਾਂ ਦੀ ਕਾਫੀ ਦੇਰ ਸੇਵਾ ਕੀਤੀ ਐ। ਮੈਨੂੰ ਲੱਗਦੈ ਤੂੰ ਭੁਲੇਖਾ ਖਾ ਰਹੀ ਐਂ। *(ਜ਼ਰਾ ਰੁਕ ਕੇ)* ਤੂੰ ਸੁਆਰ ਕੇ ਦੇਖ ਤਾਂ ਸਈ, ਮੱਥੇ 'ਤੇ ਕਲਗੀ ਵੀ ਉਹੀ ਐ। ਸ਼ਕਲ ਸੂਰਤ ਵੀ ਉਹੀ ਐ। ਦਸਤਾਰ ਵੀ ਉਹੀ ਐ। ਮੈਨੂੰ ਲੱਗਦੈ, ਤੂੰ ਭੁਲੇਖਾ ਖਾ ਰਹੀ ਐਂ। *(ਸੂਬੇਦਾਰ ਉਂਗਲੀ ਨਾਲ ਕੱਟੇ ਸਿਰ ਵੱਲ ਇਸ਼ਾਰਾ ਕਰਦਾ ਹੋਇਆ।)*

ਜੈਨਾ ਬੇਗ਼ਮ : ਨਹੀਂ, ਸੂਬੇਦਾਰ ਸਾਹਿਬ ਮੈਂ ਸਹੀ ਕਹਿੰਦੀ ਆਂ। ਤੁਸੀਂ ਭੁਲੇਖੇ ਵਿਚ ਓ।

ਵਜ਼ੀਰ ਖਾਂ : ਫਿਰ ਐਂ ਕਰੋ। ਨੂਰਦੀਨ ਮੌਲਵੀ ਨੂੰ ਬੁਲਾਇਆ ਜਾਏ। ਉਸ ਨੇ ਸਿੱਖਾਂ ਦੇ ਗੁਰੂ ਨੂੰ ਛੋਟੇ ਹੁੰਦਿਆਂ ਤਾਲੀਮ ਦਿੱਤੀ ਐ। (ਸੰਤਰੀ ਨੂੰ ਇਸ਼ਾਰਾ ਕਰਦਿਆਂ ਹੋਇਆਂ, ਜਾਓ ਫਿਰ ਮੌਲਵੀ ਸਾਹਿਬ ਨੂੰ ਬੁਲਾਇਆ ਜਾਏ, ਜਿੱਥੇ ਵੀ ਉਹ ਹੋਵੇ।

ਇਕ ਅਹਿਲਕਾਰ : ਸੂਬੇਦਾਰ ਸਾਹਬ, ਲਓ, ਮੌਲਵੀ ਜੀ ਵੀ ਮੌਕੇ 'ਤੇ ਹੀ ਆ ਗਏ ਨੇ। ਬਾਹਰੋਂ ਬੁਲਾਉਣ ਦੀ ਜ਼ਰੂਰਤ ਨਹੀਂ ਪਈ।

ਵਜ਼ੀਰ ਖਾਂ : ਮੌਲਵੀ ਸਾਹਬ, ਆਹ ਵੇਖੋ ਤਾਂ, ਏ ਸਿਰ ਕਿਸਦਾ ਐ? ਮੇਰਾ ਜਰਨੈਲ ਹਸਨ ਖਾਂ ਕਹਿੰਦਾ ਐ ਕਿ ਇਹ ਸਿਰ ਉਨ੍ਹਾਂ ਚਮਕੌਰ ਦੀ ਗੜ੍ਹੀ ਵਿੱਚੋਂ ਮੋਰਚੇ 'ਤੇ ਬੈਠੇ ਸਿੱਖਾਂ ਦੇ ਗੁਰੂ ਦਾ ਕੱਟ ਕੇ ਲਿਆਂਦਾ ਏ ਅਤੇ ਇਸ ਦੀ ਧੜ ਉੱਥੇ ਹੀ ਪਈ ਐ। ਪਰ ਜੈਨਾ ਬੇਗ਼ਮ ਇਸ ਨੂੰ ਸਿੱਖਾਂ ਦੇ ਗੁਰੂ ਦਾ ਸਿਰ ਨਹੀਂ ਮੰਨਦੀ।
*(ਮੌਲਵੀ ਸੀਸ ਦੇ ਆਲੇ-ਦੁਆਲੇ ਘੁੰਮਦਾ ਹੈ। ਕਲਗੀ ਨੂੰ ਹੱਥ ਲਾ*

*ਕੇ ਵੇਖਦਾ ਹੈ। ਫਿਰ ਦਸਤਾਰ 'ਤੇ ਹੱਥ ਲਾ ਕੇ ਹੱਥਾਂ ਨੂੰ ਮਸਤਕ 'ਤੇ ਲਾਉਂਦਾ ਹੈ।)*

ਨੂਰਦੀਨ : ਸੂਬੇਦਾਰ ਸਾਬ੍ਹ, ਜੈਨਾ ਬੇਗ਼ਮ ਠੀਕ ਹੀ ਫੁਰਮਾਉਂਦੀ ਐ। ਇਹ ਸੀਸ ਗੁਰੂ ਗੋਬਿੰਦ ਸਿੰਘ ਦਾ ਨਹੀਂ ਹੈ।

ਵਜ਼ੀਰ ਖਾਂ : ਨੂਰਦੀਨ, ਤੂੰ ਵੀ ਉਸ ਕਾਫ਼ਰ ਨੂੰ ਗੁਰੂ ਕਹਿਣ ਲੱਗ ਪਿਐਂ ਇੱਕ ਮੁਸਲਮਾਨ ਹੋਣ ਦੇ ਨਾਤੇ ਇਹ ਗੱਲ ਤੇਰੇ ਲਈ ਠੀਕ ਨਹੀਂ ਐ।

ਨੂਰਦੀਨ : ਖਾਨ ਸਾਹਿਬ, ਮੈਂ ਜਿੰਨਾ ਚਿਰ ਵੀ ਉਸ ਨੂੰ ਤਾਲੀਮ ਦਿੱਤੀ ਐ, ਓਨਾ ਚਿਰ ਮੈਂ ਉਸ ਵਿਚ ਅੱਲ੍ਹਾ ਦਾ ਨੂਰ ਹੀ ਵੇਖਦਾ ਰਿਹਾ ਹਾਂ। ਉਸ ਵਿਚ ਵਾਕਿਆ ਹੀ ਅੱਲ੍ਹਾ ਦਾ ਨੂਰ ਐ, ਇਸ ਵਿਚ ਝੂਠ ਵਾਲੀ ਕੋਈ ਗੱਲ ਨਹੀਂ। *(ਜ਼ਰਾ ਰੁਕ ਕੇ)* ਸੂਬੇਦਾਰ ਸਾਹਿਬ, ਇੱਥੇ ਹੀ ਬੱਸ ਨਹੀਂ ਜਦੋਂ ਗੁਰੂ ਸਾਹਿਬ ਦਾ ਬਾਲਕ ਦੇ ਰੂਪ ਵਿਚ ਜਨਮ ਹੋਇਆ ਸੀ ਤਾਂ ਭੀਖਣ ਸ਼ਾਹ ਆਪਣੇ ਚੇਲਿਆਂ ਸਮੇਤ ਪੰਜਾਬ ਤੋਂ ਚੱਲ ਕੇ ਉਨ੍ਹਾਂ ਦੇ ਦਰਸ਼ਨਾਂ ਲਈ ਪਟਨੇ ਗਏ ਸੀ। ਉਸ ਵੇਲੇ ਪੀਰ ਜੀ ਨੇ ਬਾਲਕ ਨੂੰ ਅੱਲ੍ਹਾ ਦਾ ਨੂਰ ਸਮਝ ਕੇ ਉਨ੍ਹਾਂ ਨੂੰ ਸਿਜਦਾ ਕੀਤਾ ਸੀ।

ਵਜ਼ੀਰ ਖਾਂ : ਨੂਰਦੀਨ, ਤੂੰ ਵੀ ਕਹਿੰਦਾ ਐ ਕਿ ਇਹ ਸਿਰ ਸਿੱਖਾਂ ਦੇ ਗੁਰੂ ਦਾ ਨਹੀਂ। ਫਿਰ ਇਹ ਸਿਰ ਕਿਸ ਦਾ ਐ? ਤੁਸੀਂ ਤਾਂ ਉਸ ਨੂੰ ਕਈ ਸਾਲ ਤਾਲੀਮ ਦਿੱਤੀ ਐ।

ਨੂਰਦੀਨ : ਖ਼ਾਨ ਸਾਹਬ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨੂਰ ਇਲਾਹੀ ਹੈ। ਉਸ ਦੀ ਝਲਕ ਤੋਂ ਹੀ ਉਸ ਦਾ ਸੀਸ ਦੂਰ ਤੋਂ ਹੀ ਪਛਾਣਿਆ ਜਾ ਸਕਦਾ ਐ। ਉਸ ਦੇ ਦਰਸ਼ਨ ਕਰ ਕੇ ਜਨਮ-ਮਰਨ ਦਾ ਝੰਜਟ ਹੀ ਮੁਕ ਜਾਂਦਾ ਐ।

ਵਜ਼ੀਰ ਖਾਂ : ਮੌਲਵੀ ਸਾਹਬ, ਤੁਸੀਂ ਵੀ ਉਸ ਕਾਫ਼ਰ ਦੀ ਤਾਰੀਫ਼ ਕਰ ਰਹੇ ਹੋ, ਜਿਨ੍ਹਾਂ ਨੂੰ ਮੁਗ਼ਲ ਹਕੂਮਤ ਨੇ ਬਾਗੀ ਕਰਾਰ ਦਿੱਤਾ ਹੋਵੇ। ਇਹ ਗੱਲ ਤੁਹਾਡੇ ਮੂੰਹੋਂ ਸੋਭਦੀ ਨਹੀਂ। *(ਜੈਨਾ ਬੇਗ਼ਮ ਅਤੇ ਨੂਰਦੀਨ ਵੱਲ ਵੇਖ ਕੇ)* ਮੌਲਵੀ ਸਾਹਬ, ਤੁਸੀਂ ਵੀ ਕਹਿੰਦੇ ਓ ਕਿ ਇਹ ਸਿਰ ਸਿੱਖਾਂ ਦੇ ਗੁਰੂ ਦਾ ਨਹੀਂ। ਆ ਜੈਨਾ ਬੇਗ਼ਮ ਵੀ ਖੜ੍ਹੀ ਇਹੋ ਕਹਿੰਦੀ ਐ ਕਿ ਇਹ ਸਿਰ ਸਿੱਖਾਂ ਦੇ ਗੁਰੂ ਦਾ ਨਹੀਂ। ਫਿਰ ਹੈ ਇਹ ਕਿਸ ਦਾ? ਦੱਸੋ ਤਾਂ ਸਈ?

ਨੂਰਦੀਨ : ਖ਼ਾਨ ਸਾਹਬ, ਸੱਚਾਈ ਤਾਂ ਇਹੀ ਹੈ ਕਿ ਇਹ ਸੀਸ ਵਾਕਿਆ ਹੀ ਸਿੱਖਾਂ ਦੇ ਗੁਰੂ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨਹੀਂ ਹੈ।

ਵਜ਼ੀਰ ਖਾਂ : ਫਿਰ ਹੈ ਇਹ ਸਿਰ ਕਿਸ ਦਾ? ਇਸ ਦਾ ਨਿਬੇੜਾ ਤਾਂ ਤੁਹਾਡੇ

ਸਿਵਾਏ ਹੋਰ ਕੋਈ ਨਹੀਂ ਕਰ ਸਕਦਾ।

ਨੂਰਦੀਨ : ਸੂਬੇਦਾਰ ਸਾਹਬ, ਮੈਂ ਅੱਲ੍ਹਾ-ਤਾਲਾ ਨੂੰ ਹਾਜ਼ਰ-ਨਾਜ਼ਰ ਸਮਝ ਕੇ ਇਹ ਗੱਲ ਫਖ਼ਰ ਨਾਲ ਕਹਿੰਦਾ ਆਂ ਕਿ ਇਹ ਸੀਸ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨਹੀਂ ਹੈ। ਦਸਤਾਰ 'ਤੇ ਜੋ ਕਲਗੀ ਲੱਗੀ ਹੋਈ ਐ। ਉਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਹੀ ਐ ਤੇ ਚੇਹਰੇ ਦਾ ਮੁਹਾਂਦਰਾ ਉਨ੍ਹਾਂ ਦੀ ਸ਼ਕਲ ਵਰਗਾ ਹੀ ਐ।

ਵਜ਼ੀਰ ਖਾਂ : *(ਮੂੰਹ ਵਿਚ ਉਂਗਲੀ ਪਾਈ ਕਹਿੰਦਾ ਹੈ)* ਮੈਂ ਹੈਰਾਨ ਆਂ! ਫਿਰ ਇਹ ਹੋਇਆ ਕਿਦਾਂ? ਇਕ ਸ਼ਕਲ ਦੇ ਦੋ ਬੰਦੇ ਗੜ੍ਹੀ ਵਿਚ ਕਿਦਾਂ ਪਹੁੰਚ ਗਏ? ਇਹ ਮੇਰੀ ਸਮਝ ਤੋਂ ਬਾਹਰ ਐ। ਇਸ ਬਾਰੇ ਤੁਸੀਂ ਹੀ ਪਰਦਾ ਚੁੱਕ ਸਕਦੇ ਓ।

ਨੂਰਦੀਨ : ਲੈ ਸੁਣ, ਸੂਬੇਦਾਰ ਸਾਹਬ, ਜੋ ਸੱਚਾਈ ਆ ਉਹ ਕਹਿਣ ਲੱਗਾ ਆਂ। ਕਹਿੰਦੇ ਹਨ ਕਿ ਇਕ ਦਿਨ ਛੋਟੀ ਉਮਰ ਵਿਚ ਗੁਰੂ ਜੀ ਦਰਿਆ ਵਿਚ ਇਸ਼ਨਾਨ ਕਰ ਰਹੇ ਸਨ ਤਾਂ ਸੰਗਤ ਸਿੰਘ ਜਿਸ ਨੂੰ ਸੰਗਤਾ ਕਹਿੰਦੇ ਸਨ ਉਹ ਉਨ੍ਹਾਂ ਦਾ ਚੌਰ-ਬਰਦਾਰ ਸੀ। ਉਸ ਵੇਲੇ ਗੁਰੂ ਜੀ ਨੇ ਆਪਣੀ ਦਸਤਾਰ ਤੇ ਕਲਗੀ ਲਾਹ ਕੇ ਕੰਢੇ 'ਤੇ ਰੱਖ ਦਿੱਤੀ ਤੇ ਆਪ ਇਸ਼ਨਾਨ ਕਰਨ ਲੱਗ ਪਏ ਤਾਂ ਕੋਲ ਖੜ੍ਹੇ ਸੰਗਤ ਸਿੰਘ ਨੇ ਉਹ ਆਪਣੇ ਸਿਰ 'ਤੇ ਰੱਖ ਲਈ ਇਹ ਵੇਖ ਕੇ ਗੁਰੂ ਜੀ ਸੰਗਤ ਸਿੰਘ ਨੂੰ ਕਹਿਣ ਲੱਗੇ, "ਭਾਈ, ਇਹ ਇਕ ਦਿਨ ਤੇਰੇ ਸਿਰ 'ਤੇ ਜ਼ਰੂਰ ਸਜੇਗੀ। *(ਜ਼ਰਾ ਰੁਕ ਕੇ)* ਲੈ ਹੋਰ ਸੁਣ, ਸੰਗਤ ਸਿੰਘ ਦੀ ਸ਼ਕਲ-ਸੂਰਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਮਿਲਦੀ-ਜੁਲਦੀ ਸੀ ਤੇ ਇਨ੍ਹਾਂ ਦਾ ਜਨਮ ਵੀ ਗੁਰੂ ਜੀ ਦੇ ਨਾਲ ਪਟਨਾ ਵਿਚ ਹੀ ਹੋਇਆ ਸੀ ਤੇ ਹੈ ਵੀ ਇਹ ਹਾਣ-ਪਰਵਾਨ ਸਨ। ਲੱਗਦੈ, ਗੁਰੂ ਜੀ ਆਪਣੀ ਕਲਗੀ, ਦਸਤਾਰ ਅਤੇ ਪੁਸ਼ਾਕ ਭਾਈ ਸੰਗਤ ਸਿੰਘ ਨੂੰ ਪਹਿਨਾ ਕੇ ਆਪ ਚਮਕੌਰ ਦੀ ਗੜ੍ਹੀ ਵਿੱਚੋਂ ਕਿਸੇ ਤਰੀਕੇ ਨਾਲ ਨਿਕਲ ਗਏ ਹੋਣਗੇ ਤੇ ਤੇਰਿਆਂ ਜਰਨੈਲਾਂ ਅਤੇ ਸਿਪਾਹੀਆਂ ਨੇ ਦੂਰ ਬੈਠਿਆਂ ਕਲਗੀ ਦੇ ਚਮਕਾਰੇ ਨੂੰ ਵੇਖ ਕੇ ਇਹ ਅੰਦਾਜ਼ਾ ਲਾ ਲਿਆ ਹੋਵੇਗਾ ਕਿ ਕਲਗੀ ਵਾਲਾ ਸਿੱਖਾਂ ਦਾ ਗੁਰੂ ਹੀ ਹੈ ਜਿਸ ਨੂੰ ਵੇਖ ਕੇ ਉਹ ਉਸ 'ਤੇ ਟੁੱਟ ਪਏ ਹੋਣਗੇ ਤੇ ਉਸ ਦਾ ਸਿਰ ਕੱਟ ਕੇ ਇਹ ਇਨਾਮ ਲੈਣ ਵਾਸਤੇ ਤੇਰੇ ਪੇਸ਼ ਕਰਨ ਆਏ ਨੇ।

ਵਜ਼ੀਰ ਖਾਂ : ਕਮਾਲ ਐਸੇ ਸਿੱਖ ਦੇ ਜੋ ਆਪਣੀ ਜਾਨ ਦੀ ਪਰਵਾਹ ਨਾ ਕਰਦੇ ਹੋਏ ਦੂਜਿਆਂ ਲਈ ਆਪਣੀ ਜਾਨ ਦੇਣ ਲਈ ਅੱਗੇ ਆਇਆ ਹੈ। *(ਜ਼ਰਾ*

*ਰੁਕ ਕੇ)* ਹਸਨ ਖਾਂ, ਆਪਣੇ ਸਿੱਪ੍ਹਾ ਸਲ੍ਹਾਰਾਂ ਨੂੰ ਹੁਕਮ ਕਰੋ ਕਿ ਸੰਗਤ ਸਿੰਘ ਦਾ ਜਿਹੜਾ ਵੀ ਪਿੰਡ ਹੈ ਉਸ ਨੂੰ ਥੇਹ ਕਰ ਦਿੱਤਾ ਜਾਏ ਤਾਂ ਕਿ ਆਉਣ ਵਾਲੀਆਂ ਨਸਲਾਂ ਮੁਗ਼ਲਾਂ ਵਿਰੁੱਧ ਅੱਗੇ ਵਾਸਤੇ ਸਿਰ ਚੁੱਕਣ ਦਾ ਹੀਆ ਨਾ ਕਰ ਸਕਣ।

ਜੈਨਾ ਬੇਗ਼ਮ : ਸੂਬੇਦਾਰ ਸਾਹਬ, ਉਨ੍ਹਾਂ ਬੇਦੋਸ਼ੇ ਪਿੰਡ ਵਾਸੀਆਂ ਦਾ ਕੀ ਕਸੂਰ ਐ ਜਿਨ੍ਹਾਂ ਬਾਰੇ ਤੁਸੀਂ ਹੁਕਮ ਦਿੱਤਾ ਐ? ਤੁਹਾਨੂੰ ਅਜਿਹੇ ਹੁਕਮ ਨਹੀਂ ਕਰਨੇ ਚਾਹੀਦੇ, ਜਿਸ ਨਾਲ ਇਕ ਦੂਜੇ ਵਿਚ ਨਫ਼ਰਤ ਪੈਦਾ ਹੋਵੇ। *(ਜ਼ਰਾ ਰੁਕ ਕੇ)* ਖ਼ਾਨ ਸਾਹਿਬ, ਤੁਸੀਂ ਮੇਰੇ ਸਿਰ ਦੇ ਤਾਜ ਓ ਤੁਹਾਨੂੰ ਐਸੇ ਘਿਨਾਉਣੇ ਹੁਕਮ ਨਹੀਂ ਦੇਣੇ ਚਾਹੀਦੇ। ਇਹ ਸਿੱਖ ਆਪਣੇ ਅਕੀਦੇ ਦੇ ਪੱਕੇ ਹੁੰਦੇ ਹਨ। ਇਹ ਆਪਣੇ ਧਰਮ ਲਈ ਹੱਸ-ਹੱਸ ਕੇ ਜਾਨਾਂ ਕੁਰਬਾਨ ਕਰ ਦਿੰਦੇ ਹਨ ਪਰ ਕਿਸੇ ਦੀ ਈਨ ਨਹੀਂ ਮੰਨਦੇ। *(ਜ਼ਰਾ ਰੁਕ ਕੇ)* ਆਪਾਂ ਨੂੰ ਕਿਸੇ ਨਾਲ ਦੁਸ਼ਮਣੀ ਨਹੀਂ ਪਾਉਣੀ ਚਾਹੀਦੀ ਜਿਹੜੀ ਦੁਸ਼ਮਣੀ ਆਉਣ ਵਾਲੇ ਸਮੇਂ ਵਿਚ ਆਪਾਂ ਨੂੰ ਨੁਕਸਾਨੇਦੇਹ ਹੋਵੇ।

ਵਜ਼ੀਰ ਖਾਂ : ਸੰਤਰੀ *(ਸੰਤਰੀ ਵੱਲ ਇਸ਼ਾਰਾ ਕਰ ਕੇ)*।

ਸੰਤਰੀ : ਹਾਂ ਜਨਾਬ।

ਵਜ਼ੀਰ ਖਾਂ : ਆਹ ਸਿਰ ਜਿਹੜਾ ਤੈਂ ਮੇਜ਼ 'ਤੇ ਰੱਖਿਆ ਐ, ਉਹ ਬਾਹਰ ਸੁੱਟ ਆ ਜਿੱਥੇ ਕਾਵਾਂ-ਕੁੱਤੇ ਖਾ ਸਕਣ। ਇਸ ਸਿਰ ਦੀ ਹੁਣ ਮੈਨੂੰ ਕੋਈ ਜ਼ਰੂਰਤ ਨਹੀਂ।

ਹਸਨ ਖਾਂ : ਸੂਬੇਦਾਰ ਸਾਹਬ, ਮੇਰੇ ਲਈ ਕਿਆ ਹੁਕਮ ਐ?

ਵਜ਼ੀਰ ਖਾਂ : ਤੂੰ ਆਪਣੀਆਂ ਫੌਜਾਂ ਨਾਲ ਸਿੱਖਾਂ ਦੇ ਗੁਰੂ ਦਾ ਪਿੱਛਾ ਕਰ। ਉਹ ਚਮਕੌਰ ਦੇ ਆਲੇ-ਦੁਆਲੇ ਹੀ ਛੁਪਿਆ ਹੋਵੇਗਾ। ਮੈਂ ਬਾਦਸ਼ਾਹ ਸਲਾਮਤ ਨੂੰ ਇਤਲਾਹ ਘੱਲਣੀ ਐ।

ਜੈਨਾ ਬੇਗ਼ਮ : ਸੰਤਰੀ, ਜ਼ਰਾ ਠਹਿਰ। ਮੈਂ ਸੂਬੇਦਾਰ ਸਾਹਿਬ ਨਾਲ ਗੱਲ ਕਰਦੀ ਆਂ।

ਵਜ਼ੀਰ ਖਾਂ : ਦੱਸ, ਅਜੇ ਕੋਈ ਗੱਲ ਬਾਕੀ ਰਹਿ ਗਈ ਐ?

ਜੈਨਾ ਬੇਗ਼ਮ : ਹਾਂ ਜਨਾਬ, ਜਦੋਂ ਤੋਂ ਤੁਸੀਂ ਮੈਨੂੰ ਮਹਿਲਾਂ ਵਿਚ ਲੈ ਕੇ ਆਏ ਓ, ਉਦੋਂ ਤੋਂ ਹੁਣ ਤਕ ਮੈਂ ਤੁਹਾਡੇ ਪਾਸੋਂ ਕੁਝ ਨਹੀਂ ਮੰਗਿਆ ਪਰ ਅੱਜ ਕੁਝ ਮੰਗਣਾ ਚਾਹੁੰਦੀ ਆਂ ਤੁਹਾਡੇ ਅੱਗੇ ਝੋਲੀ ਫੈਲਾਅ ਕੇ। *(ਦੋਵੇਂ ਹੱਥਾਂ ਨਾਲ ਚੁੰਨੀ ਦੀ ਝੋਲੀ ਫੈਲਾਉਂਦੀ ਹੈ।)*

ਵਜ਼ੀਰ ਖਾਂ : ਬੇਗ਼ਮ ਜੈਨਾਂ, ਮੈਂ ਤੇਰੇ ਪਾਸੋਂ ਕੁਝ ਲੁਕਾ ਕੇ ਨਹੀਂ ਰੱਖਿਆ ਦੱਸ, ਕੀ

ਮੰਗਣਾ ਚਾਹੁੰਦੀ ਐਂ?

ਜੈਨਾ ਬੇਗ਼ਮ : ਬੱਸ, ਆਹ ਜਿਹੜੀ ਗੁਰੂ ਸਾਹਿਬ ਦੀ ਕਲਗੀ ਸੀਸ 'ਤੇ ਲੱਗੀ ਹੋਈ ਹੈ, ਉਹ ਮੇਰੀ ਝੋਲੀ ਵਿਚ ਪਾ ਦਿੱਤੀ ਜਾਵੇ ਮੈਂ ਤੇਰੇ ਇਸ ਅਹਿਸਾਨ ਨੂੰ ਸੱਤ ਜਨਮ ਤਕ ਨਹੀਂ ਭੁਲਾਵਾਂਗੀ। *(ਜ਼ਰਾ ਰੁਕ ਕੇ)*

ਵਜ਼ੀਰ ਖਾਂ : ਤੂੰ ਇਹ ਕਲਗੀ ਤਾਂ ਲੈ ਲਵੇਂਗੀ ਪਰ ਕਰੇਂਗੀ ਕੀ?

ਜੈਨਾ ਬੇਗ਼ਮ : ਇਹ ਕਲਗੀ ਮੇਰੇ ਪਾਸ ਮਹਿਫ਼ੂਜ਼ ਰਹੇਗੀ। ਹੋ ਸਕਦੈ ਵਕਤ ਆਉਣ 'ਤੇ ਇਹ ਇਸ ਦੇ ਵਾਰਸਾਂ ਪਾਸ ਪਹੁੰਚ ਜਾਏ। ਦੂਸਰੀ ਗੱਲ ਜੇ ਤੁਸੀਂ ਸੀਸ ਬਾਹਰ ਸੁਟਵਾਉਣਾ ਹੀ ਚਾਹੁੰਦੇ ਹੋ ਤਾਂ ਉਹ ਵੀ ਦੇ ਦੇਵੋ। ਮੈਂ ਉਸ ਦਾ ਸਸਕਾਰ ਵੀ ਸਿੱਖੀ ਰਹੁ-ਰੀਤੀ ਨਾਲ ਕਰ ਦਿਆਂਗੀ।

ਵਜ਼ੀਰ ਖਾਂ : ਬੇਗ਼ਮ ਸਾਹਿਬਾ, ਬੇਸ਼ੱਕ ਤੂੰ ਮੇਰੇ ਨਾਲ ਕਾਫੀ ਅਰਸੇ ਤੋਂ ਰਹਿ ਰਹੀ ਐਂ। ਲੱਗਦੈ, ਹੁਣ ਵੀ ਤੇਰੇ ਵਿੱਚੋਂ ਕਾਫ਼ਰਾਂ ਦੇ ਖ਼ੂਨ ਦੀ ਬਦਬੋ ਆ ਰਹੀ ਐ। *(ਜ਼ਰਾ ਰੁਕ ਕੇ)* ਅੱਛਾ ਫਿਰ, ਤੇਰੀ ਇੱਛਾ ਪੂਰੀ ਕਰ ਦਿੰਦਾ ਆਂ। ਆਹ ਫੜ੍ਹ ਕਲਗੀ ਆਪਣੇ ਗੁਰੂ ਦੀ *(ਸੂਬੇਦਾਰ ਮੱਥੇ ਤੋਂ ਕਲਗੀ ਖੋਲ੍ਹ ਕੇ ਫੜਾਉਂਦਾ ਹੋਇਆ।)*

*(ਜੈਨਾ ਬੇਗ਼ਮ ਸੂਬੇਦਾਰ ਪਾਸੋਂ ਕਲਗੀ ਲੈ ਕੇ ਪਹਿਲਾਂ ਮੱਥੇ ਨੂੰ ਲਾਉਂਦੀ ਹੈ ਤੇ ਫਿਰ ਝੋਲੀ ਵਿਚ ਪਾ ਲੈਂਦੀ ਹੈ।)*

ਜੈਨਾ ਬੇਗ਼ਮ : ਹੇ ਸੱਚੇ ਪਾਤਸ਼ਾਹ, ਕਲਗੀਆਂ ਵਾਲਿਆ, ਧੰਨ ਹੈ ਤੂੰ ਤੇਰੇ ਤੋਂ ਬਲਿਹਾਰੇ ਜਾਂਦੇ ਆਂ, ਤੇਰੇ ਤੋਂ ਕੁਰਬਾਨ ਜਾਂਦੀ ਆਂ। *(ਜ਼ਰਾ ਰੁਕ ਕੇ)* ਸੂਬੇਦਾਰ ਸਾਹਬ, ਤੁਹਾਡਾ ਬਹੁਤ-ਬਹੁਤ ਸ਼ੁਕਰੀਆ, ਤੁਸੀਂ ਮੇਰੀ ਤਮੰਨਾ ਪੂਰੀ ਕਰ ਦਿੱਤੀ ਐ। ਹੁਣ ਮੇਰਾ ਰੋਮ-ਰੋਮ ਹਰਾ ਹੋ ਗਿਆ ਐ।

ਵਜ਼ੀਰ ਖਾਂ : ਜਾਹ, ਜਿੱਥੇ ਤੇਰੇ ਗੁਰੂ ਦੀ ਕਲਗੀ ਤੈਨੂੰ ਦੇ ਦਿੱਤੀ ਐ ਉੱਥੇ ਉਨ੍ਹਾਂ ਦੇ ਸਿੱਖ ਦਾ ਸਿਰ ਵੀ ਲੈ ਜਾ, ਕਿਤੇ ਤੇਰੇ ਅਰਮਾਨ ਅਧੂਰੇ ਨਾ ਰਿਹ ਜਾਣ।

ਜੈਨਾ ਬੇਗ਼ਮ : *(ਜੈਨਾ ਬੇਗ਼ਮ ਭਾਈ ਸੰਗਤ ਸਿੰਘ ਜੀ ਦਾ ਸੀਸ ਥਾਲ ਵਿਚ ਰੱਖੀ ਲਿਜਾ ਰਹੀ ਹੈ ਤੇ ਨਾਲੇ ਅਸਮਾਨ ਵੱਲ ਨਿਗ੍ਹਾ ਕਰਕੇ ਮੂੰਹੋਂ ਬੋਲਦੀ ਹੈ)* "ਹੇ ਸੱਚੇ ਪਾਤਸ਼ਾਹ, ਕਲਗੀਆਂ ਵਾਲਿਆ, ਮੈਂ ਤਾਂ ਤੇਰੇ ਦਰ ਤੋਂ ਹਰ ਵੇਲੇ ਸਰਬੱਤ ਦਾ ਭਲਾ ਹੀ ਮੰਗਦੀ ਆਂ।"

ਪਰਦਾ ਗਿਰਦਾ ਹੈ।

■

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ ਇਤਿਹਾਸਿਕ ਅਸਥਾਨ

-ਮਨਮੋਹਨ ਕੌਰ*

ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਤੇ ਮਾਤਾ ਗੁਜਰੀ ਜੀ ਦੇ ਘਰ ੧੬੬੬ ਈ: ਵਿਚ ਪਟਨਾ (ਬਿਹਾਰ) ਵਿਖੇ ਹੋਇਆ। ਆਪ ਆਪਣੇ ਬਚਪਨ ਦੇ ਪੰਜ ਸਾਲ ਪਟਨਾ ਵਿਖੇ ਹੀ ਬਤੀਤ ਕਰਨ ਉਪਰੰਤ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਆਦੇਸ਼ ਅਨੁਸਾਰ ਅਨੰਦਪੁਰ ਸਾਹਿਬ (ਪੰਜਾਬ) ਆਏ। ਇੱਥੇ ਗੁਰੂ ਪਿਤਾ ਜੀ ਨੇ ਆਪ ਜੀ ਦੇ ਲਈ ਭਾਂਤ-ਭਾਂਤ ਦੀ ਵਿੱਦਿਆ; ਘੋੜ ਸਵਾਰੀ, ਤੀਰ ਅੰਦਾਜ਼ੀ, ਨਿਸ਼ਾਨੇਬਾਜ਼ੀ ਆਦਿ ਦਾ ਪ੍ਰਬੰਧ ਕੀਤਾ। ਆਪ ਜੀ ਨੇ ਗੁਰਮਤਿ ਦੀ ਜਾਣਕਾਰੀ ਗੁਰੂ-ਘਰ ਦੇ ਗ੍ਰੰਥੀ ਮੁਨਸ਼ੀ ਸਾਹਿਬ ਚੰਦ ਜੀ ਤੋਂ, ਫ਼ਾਰਸੀ ਦੀ ਵਿੱਦਿਆ ਕਾਜੀ ਨੂਰਦੀਨ ਸਲੋਹ ਤੋਂ ਅਤੇ ਸੰਸਕ੍ਰਿਤ ਦੀ ਵਿੱਦਿਆ ਮਟਨ ਨਿਵਾਸੀ ਪੰਡਤ ਕਿਰਪਾ ਰਾਮ ਜੀ ਤੋਂ ਪ੍ਰਾਪਤ ਕੀਤੀ। ਆਪ ਜੀ ਨੇ ੯ ਸਾਲ ਦੀ ਛੋਟੀ ਜਿਹੀ ਉਮਰ ਵਿਚ ਹੀ ਆਪਣੇ ਪਿਤਾ ਨੂੰ ਮਜ਼ਲੂਮਾਂ ਦੇ ਹਿੱਤ ਲਈ ਸ਼ਹਾਦਤ ਦੇਣ ਲਈ ਦਲੇਰੀ ਨਾਲ ਦਿੱਲੀ ਤੋਰਿਆ। ਪਿਤਾ ਜੀ ਦੀ ਸ਼ਹਾਦਤ ਤੋਂ ਬਾਅਦ ਗੁਰੂ-ਪਿਤਾ ਦੇ ਹੁਕਮ ਅਨੁਸਾਰ ਜਦ ਆਪ ਗੁਰਗੱਦੀ 'ਤੇ ਬਿਰਾਜਮਾਨ ਹੋਏ ਤਾਂ ਬ੍ਰਹਮ ਗਿਆਨੀ ਬਾਬਾ ਬੁੱਢਾ ਜੀ ਦੇ ਵੰਸ਼ਜ਼ ਬਾਬਾ ਰਾਮ ਕੁਇਰ ਜੀ ਨੇ ਆਪ ਜੀ ਨੂੰ ਗੁਰਗੱਦੀ 'ਤੇ ਬਿਠਾਉਣ ਦੀ ਰਸਮ ਅਦਾ ਕੀਤੀ। ਗੁਰਗੱਦੀ 'ਤੇ ਬਿਰਾਜਮਾਨ ਹੋਣ ਉਪਰੰਤ ਆਪ ਜੀ ਨੂੰ ਸਮਕਾਲੀਨ ਬਾਦਸ਼ਾਹਾਂ ਅਤੇ ਰਾਜਿਆਂ ਤੋਂ ਬੇਹੱਦ ਔਕੜਾਂ ਦਾ ਸਾਹਮਣਾ ਕਰਨਾ ਪਿਆ। ਆਪ ਇਕ ਧਾਰਮਿਕ ਆਗੂ ਅਤੇ ਵਿਦਵਾਨ ਹੋਣ ਦੇ ਨਾਲ ਮਹਾਨ ਯੋਧੇ ਤੇ ਜਰਨੈਲ ਵੀ ਸਾਬਿਤ ਹੋਏ। ਆਪ ਜੀ ਨੇ ਅਨੰਦਪੁਰ ਸਾਹਿਬ ਦੇ ਆਲੇ-ਦੁਆਲੇ ਪੰਜ ਮਜ਼ਬੂਤ ਕਿਲ੍ਹੇ ਬਣਵਾਏ। ਆਪ ਜੀ ਨੇ ਸੰਗਤਾਂ ਨੂੰ ਘੋੜੇ, ਸ਼ਸਤਰ, ਗੋਲੀ-ਸਿੱਕਾ ਅਤੇ ਫੌਜੀ ਸਾਧਨ ਭੇਟਾ ਵਜੋਂ ਲਿਆਉਣ ਲਈ ਅਤੇ ਧਰਮ ਤੋਂ ਆਪਣਾ ਜੀਵਨ ਅਰਪਨ ਕਰਨ ਲਈ ਤਿਆਰ-ਬਰ ਤਿਆਰ ਹੋਣ ਦੇ ਹੁਕਮਨਾਮੇ ਭੇਜੇ। ਸਿੱਖ ਧਰਮ ਦੀ ਆਪਣੀ ਰਹਿਤ ਮਰਯਾਦਾ ਅਤੇ ਨਿਆਰਾ ਸਰੂਪ ਨਿਸ਼ਚਿਤ ਕਰਨ ਲਈ ਆਪ ਜੀ ਨੇ ੧ ਵੈਸਾਖ ੧੭੫੬ ਬਿਕ੍ਰਮੀ ਨੂੰ ਤਖਤ ਸ੍ਰੀ ਕੇਸਗੜ੍ਹ ਸਾਹਿਬ ਵਿਖੇ (ਅਨੰਦਪੁਰ ਸਾਹਿਬ) ਵੈਸਾਖੀ ਵਾਲੇ ਦਿਨ ਸੰਗਤਾਂ ਦਾ ਇਕੱਠ ਕਰਕੇ, ਪੰਜ ਪਿਆਰਿਆਂ ਦੀ ਚੋਣ ਕਰ ਕੇ ਖਾਲਸਾ ਪੰਥ ਦੀ ਸਾਜਨਾ ਕੀਤੀ। ਆਪ ਜੀ ਨੇ ਪਹਿਲੇ ਗੁਰੂ

* # ੮੩੬੩, ਗਲੀ ਨੰ: ੨, ਗੁਰੂ ਰਾਮਦਾਸ ਨਗਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ।

ਸਾਹਿਬਾਨ ਵੱਲੋਂ ਪਾਏ ਪੂਰਨਿਆਂ 'ਤੇ ਚੱਲਦਿਆਂ ਇਸਤਰੀ ਜਾਤੀ ਨੂੰ ਵੀ ਬਰਾਬਰ ਦੇ ਅਧਿਕਾਰ ਦਿੰਦਿਆਂ ਜਿੱਥੇ ਮਾਤਾ ਸਾਹਿਬ ਕੌਰ ਨੂੰ ਖਾਲਸੇ ਦੀ ਮਾਤਾ ਹੋਣ ਦਾ ਰੁਤਬਾ ਪ੍ਰਦਾਨ ਕੀਤਾ, ਉੱਥੇ ਮੁਕਤਸਰ ਸਾਹਿਬ ਦੀ ਜੰਗ ਤੋਂ ਪਿੱਛੋਂ ਮਾਤਾ ਭਾਗ ਕੌਰ ਜੀ ਨੂੰ ਸਿੰਘਾਂ ਦੀ ਜਥੇਦਾਰ ਥਾਪਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣੇ ਜੀਵਨ-ਕਾਲ ਵਿਚ ਲੱਗਭਗ ਚੌਦਾਂ ਜੰਗਾਂ ਲੜਨੀਆਂ ਪਈਆਂ। ਆਪ ਜੀ ਦੇ ਚੌਹਾਂ ਸਾਹਿਬਜ਼ਾਦਿਆਂ ਵਿੱਚੋਂ ਵੱਡੇ ਦੋਵੇਂ ਸਾਹਿਬਜ਼ਾਦੇ ਚਮਕੌਰ ਸਾਹਿਬ ਦੀ ਜੰਗ ਵਿਚ ਸ਼ਹੀਦ ਹੋਏ ਅਤੇ ਛੋਟੇ ਦੋਵੇ ਸਾਹਿਬਜ਼ਾਦੇ ਸਰਹਿੰਦ ਦੇ ਸੂਬੇ ਨੇ ਨੀਹਾਂ ਵਿਚ ਚਿਣ ਕੇ ਸ਼ਹੀਦ ਕਰ ਦਿੱਤੇ। ਇਸ ਸਭ ਕੁਝ ਦੇ ਬਾਵਜੂਦ ਵੀ ਗੁਰੂ ਸਾਹਿਬ ਅਡੋਲ ਅਤੇ ਚੜ੍ਹਦੀ ਕਲਾ ਵਿਚ ਰਹੇ। ਇੰਨ੍ਹਾ ਕੁਝ ਹੋਣ ਦੇ ਬਾਵਜੂਦ ਆਪ ਜੀ ਨੇ ਸਾਹਿਤ ਰਚਨਾ ਅਤੇ ਕੋਮਲ ਕਲਾਵਾਂ ਦੀ ਉਸਾਰੀ ਵਿਚ ਵੀ ਮਹੱਤਵਪੂਰਨ ਯੋਗਦਾਨ ਪਾਇਆ। ਜਦੋਂ ਔਰੰਗਜ਼ੇਬ ਨੇ ਰਾਗ-ਗਾਇਨ ਕਰਨ, ਵਿੱਦਿਆ ਦੇ ਸ੍ਰੋਤ ਅਸਥਾਨ ਪਾਠਸ਼ਾਲਾਵਾਂ ਅਤੇ ਸੰਸਕ੍ਰਿਤ ਆਦਿ ਭਾਸ਼ਾਵਾਂ 'ਤੇ ਪੂਰੀ ਤਰ੍ਹਾਂ ਪਾਬੰਦੀ ਲਗਾ ਦਿੱਤੀ ਸੀ, ਉਸ ਸਮੇਂ ਆਪ ਜੀ ਨੇ ਔਰੰਗਜ਼ੇਬ ਦੇ ਹੁਕਮ ਦੀ ਪਰਵਾਹ ਨਾ ਕਰਦਿਆਂ ਕੀਰਤਨ ਦੀ ਪਰੰਪਰਾ ਜਾਰੀ ਰੱਖੀ ਅਤੇ ਅਲੱਗ-ਅਲੱਗ ਭਾਸ਼ਾਵਾਂ ਤੇ ਸਾਜ਼ ਜਾਣਨ ਵਾਲੇ ਮਾਹਿਰਾਂ ਨੂੰ ਆਪਣੇ ਦਰਬਾਰ ਵਿਚ ਵਿਸ਼ੇਸ਼ ਥਾਂ ਦਿੱਤੀ। ਆਪ ਜੀ ਨੇ ਅਨੰਦਪੁਰ ਸਾਹਿਬ ਵਿਖੇ ਹੀ ਪੰਜਾਬੀ, ਹਿੰਦੀ, ਫ਼ਾਰਸੀ ਅਤੇ ਸੰਸਕ੍ਰਿਤ ਆਦਿ ਦੀ ਵਿੱਦਿਆ ਦਾ ਪ੍ਰਬੰਧ ਕਰਵਾਇਆ। ਪਾਉਂਟਾ ਸਾਹਿਬ ਵਿਖੇ ਆਪ ਜੀ ਨੇ ਸਾਹਿਤ ਦੀ ਰਚਨਾ ਕਰਨ/ਕਰਾਉਣ ਲਈ ਅਲੱਗ-ਅਲੱਗ ਜਾਤਾਂ ਅਤੇ ਭਾਸ਼ਾਵਾਂ ਦੇ ਮਾਹਿਰ ਉਨ੍ਹਾਂ ੫੨ ਕਵੀਆਂ ਨੂੰ ਆਪਣੇ ਦਰਬਾਰ ਵਿਚ ਵਿਸ਼ੇਸ਼ ਮਾਣ ਦਿੱਤਾ ਜਿਨ੍ਹਾਂ ਨੇ ਸੰਸਕ੍ਰਿਤ ਸਾਹਿਤ ਨੂੰ ਵੱਖ-ਵੱਖ ਭਾਸ਼ਾਵਾਂ ਵਿਚ ਉਲਥਾਉਣ ਦਾ ਕੰਮ ਬੜੀ ਹੀ ਦਿਲਚਸਪੀ ਅਤੇ ਮੁਹਾਰਤ ਨਾਲ ਸਿਰੇ ਚਾੜ੍ਹਿਆ।

ਮੁਗ਼ਲ ਬਾਦਸ਼ਾਹ ਔਰੰਗਜ਼ੇਬ ਦੀ ਮੌਤ ਉਪਰੰਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੰਦੇੜ ਪਹੁੰਚੇ। ਇੱਥੇ ਆਪ ਜੀ ਨੇ ਮਾਧੋ ਦਾਸ ਵੈਰਾਗੀ ਨੂੰ ਗੁਰਮਤਿ ਦੇ ਪਾਂਧੀ ਬਣਾਉਂਦਿਆਂ, ਅੰਮ੍ਰਿਤ ਦੀ ਬਖ਼ਸ਼ਿਸ਼ ਕਰਨ ਉਪਰੰਤ ਗੁਰਬਖਸ਼ ਸਿੰਘ ਨਾਮ ਦੇ ਕੇ ਮੁਗ਼ਲਾਂ ਨਾਲ ਟੱਕਰ ਲੈਣ ਲਈ ਖਾਲਸੇ ਦਾ ਜਥੇਦਾਰ ਥਾਪ ਕੇ ਮੁਗ਼ਲ ਹਕੂਮਤ ਦਾ ਟਾਕਰਾ ਕਰਨ ਲਈ ਪੰਜਾਬ ਵੱਲ ਰਵਾਨਾ ਕੀਤਾ। ਆਪ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਸੰਪਾਦਿਤ ਕੀਤੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਸ਼ਾਮਲ ਕਰ ਕੇ ਪਾਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸੰਪੂਰਨਤਾ ਬਖਸ਼ੀ ਅਤੇ ਇੱਥੇ ਹੀ ਨੰਦੇੜ ਦੀ ਧਰਤੀ ਉੱਤੇ ਆਪਣੇ ਤੋਂ ਬਾਅਦ ਹਮੇਸ਼ਾਂ ਲਈ ਸਿੱਖ-ਪੰਥ ਦਾ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਥਾਪਦਿਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਗੱਦੀ ਦੀ ਬਖ਼ਸ਼ਿਸ਼ ਕਰਨ ਉਪਰੰਤ ਵਿਸ਼ਵਾਸਘਾਤ ਨਾਲ ਹੋਏ ਇਕ ਪੁਰਾਣੇ ਜ਼ਖ਼ਮ ਦੇ ਦੁਬਾਰਾ ਖੁੱਲ੍ਹ ਜਾਣ ਕਾਰਨ ਸੱਚਖੰਡ ਪਿਆਨਾ ਕਰ ਗਏ। ਆਪ ਆਪਣੇ ਜੀਵਨ ਬਹੁਤ ਸਾਰੀਆਂ ਥਾਂਵਾਂ 'ਤੇ

ਪ੍ਰਚਾਰ ਯਾਤਰਾਵਾਂ ਅਤੇ ਜੰਗਾਂ-ਯੁੱਧਾਂ ਲਈ ਗਏ। ਆਪ ਜਿੱਥੇ-ਜਿੱਥੇ ਵੀ ਗਏ, ਉੱਥੇ-ਉੱਥੇ ਗੁਰਦੁਆਰਾ ਸਾਹਿਬਾਨ ਸੁਸ਼ੋਭਿਤ ਹਨ। ਆਓ! ਉਨ੍ਹਾਂ ਗੁਰਦੁਆਰਾ ਸਾਹਿਬਾਨ ਬਾਰੇ ਜਾਣਕਾਰੀ ਪ੍ਰਾਪਤ ਕਰੀਏ:

## ਬਿਹਾਰ

**ਤਖਤ ਸ੍ਰੀ ਹਰਿਮੰਦਰ ਸਾਹਿਬ (ਪਟਨਾ):** 'ਪਟਨਾ ਸਾਹਿਬ' ਸਿੱਖਾਂ ਦੇ ਪੰਜਾਂ ਤਖਤਾਂ 'ਚੋਂ ਇਕ 'ਤਖਤ' ਹੈ। ਤਖਤ ਸ੍ਰੀ ਹਰਿਮੰਦਰ ਸਾਹਿਬ ਬਿਹਾਰ ਦੀ ਰਾਜਧਾਨੀ ਪਟਨਾ ਵਿਖੇ ਮੁਹੱਲਾ ਸੁਨਾਰਟੋਲੀ ਵਿਖੇ ਸੁਸ਼ੋਭਿਤ ਹੈ। ਇਸ ਪਵਿੱਤਰ ਅਸਥਾਨ 'ਤੇ ਹੀ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਹੋਇਆ ਸੀ। ਇਹ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਕ ਸਿੱਖ ਸਾਲਸ ਰਾਇ ਜੌਹਰੀ ਦੀ ਰਿਹਾਇਸ਼ ਸੀ, ਇੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਸਾਲਸ ਰਾਏ ਜੌਹਰੀ ਦੀ ਬੇਨਤੀ 'ਤੇ ਆਏ ਸਨ। ਇਸ ਅਸਥਾਨ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਲਾਵਾ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ-ਛੋਹ ਵੀ ਪ੍ਰਾਪਤ ਹੈ। ਤਖਤ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪੰਘੂੜਾ ਸਾਹਿਬ, ਚਾਰ ਤੀਰ, ਇਕ ਛੋਟੀ ਕ੍ਰਿਪਾਨ, ਇਕ ਛੋਟਾ ਖੰਡਾ, ਇਕ ਛੋਟੀ ਕਟਾਰ, ਚੰਦਨ ਦਾਂ ਕੰਘਾ, ਹਾਥੀ ਦੰਦ ਦੀਆਂ ਖੜ੍ਹਾਵਾਂ, ਕਲਗੀਧਰ ਬਾਲ ਅਵਸਥਾ ਵਿਚ ਜੋ ਗੁਰਮੁਖੀ ਅੱਖਰ ਪੈਂਤੀ ਦੇ ਲਿਖਦੇ ਰਹੇ ਹਨ, ਉਹ ਵੀ ਕਾਗਜ਼ਾਂ ਉੱਤਿ ਚਿੰਨ੍ਹਤ ਹਨ। ਮਾਤਾ ਗੁਜਰੀ ਜੀ ਦੀਆਂ ਚੰਦਨ ਦੀਆਂ ਖੜ੍ਹਾਵਾਂ, ਇਕ ਪੁਰਾਣਾ ਚੋਲਾ ਅਤੇ ਕਈ ਹੁਕਮਨਾਮੇ 'ਤਖਤ ਸਾਹਿਬ' ਵਿਚ ਰੱਖੇ ਹੋਏ ਹਨ। ਗੁਰਦੁਆਰਾ ਸਾਹਿਬ ਨਾਲ ੨੨੫ ਏਕੜ ਜ਼ਮੀਨ ਅਤੇ ਬਾਕੀ ਪੁਰਾਣੀਆਂ ਸਿੱਖ ਰਿਆਸਤਾਂ ਵੱਲੋਂ ਕਾਫੀ ਸਾਲਾਨਾ ਜਾਗੀਰਾਂ ਵੀ ਸਨ।

**ਗੁਰਦੁਆਰਾ ਸਾਹਿਬ ਬਾਲ ਲੀਲ੍ਹਾ ਮੈਨੀ ਸੰਗਤ :** ਗੁਰਦੁਆਰਾ ਸਾਹਿਬ ਬਾਲ ਲੀਲ੍ਹਾ ਮੈਨੀ ਸੰਗਤ ਤਖਤ ਸ੍ਰੀ ਹਰਿਮੰਦਰ ਸਾਹਿਬ ਦੇ ਨਜ਼ਦੀਕ ਹੀ ਸੁਸ਼ੋਭਿਤ ਹੈ। ਇਹ ਰਾਜਾ ਫਤਿਹ ਚੰਦ ਮੈਨੀ ਦੀ ਰਿਹਾਇਸ਼ਗਾਹ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਚਪਨ ਵਿਚ ਆਪਣੇ ਸਾਥੀਆਂ ਨਾਲ ਇੱਥੇ ਖੇਡਣ ਆਇਆ ਕਰਦੇ ਸਨ। ਇੱਥੇ ਗੁਰੂ ਸਾਹਿਬ ਜੀ ਦੀਆਂ ਪਵਿੱਤਰ ਨਿਸ਼ਾਨੀਆਂ ਅੱਜ ਵੀ ਸੰਭਾਲੀਆਂ ਹੋਈਆਂ ਹਨ।

**ਗੁਰਦੁਆਰਾ ਸਾਹਿਬ ਗੁਰੂ ਕਾ ਬਾਗ, ਪਟਨਾ:** ਗੁਰਦੁਆਰਾ ਸਾਹਿਬ ਗੁਰੂ ਕਾ ਬਾਗ ਪਟਨਾ ਵਿਖੇ ਤਖਤ ਸਾਹਿਬ ਦੇ ਨਜ਼ਦੀਕ ਹੀ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇੱਥੇ ਹੀ ਪਹਿਲੀ ਵਾਰ ਬਾਲ ਗੁਰੂ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਮਿਲੇ ਸਨ। ਇੱਥੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਹੱਥ ਦਾ ਕੜਾ ਵੀ ਸੰਭਾਲਿਆ ਹੋਇਆ ਹੈ।

**ਗੁਰਦੁਆਰਾ ਸਾਹਿਬ (ਕੰਗਨ ਘਾਟ) ਸ੍ਰੀ ਗੁਰੂ ਗੋਬਿੰਦ ਸਿੰਘ ਘਾਟ :** ਗੁਰਦੁਆਰਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਘਾਟ ਪਟਨਾ ਵਿਖੇ 'ਤਖਤ ਸ੍ਰੀ ਹਰਿਮੰਦਰ

ਸਾਹਿਬ' ਦੇ ਨਜ਼ਦੀਕ ਗੰਗਾ ਕਿਨਾਰੇ ਉਸ ਥਾਂ 'ਤੇ ਸੁਸ਼ੋਭਿਤ ਹੈ ਜਿੱਥੇ ਗੁਰੂ ਸਾਹਿਬ ਬਚਪਨ ਵਿਚ ਆਪਣੇ ਸਾਥੀਆਂ ਸਮੇਤ ਖੇਡਦੇ ਹੁੰਦੇ ਸਨ। ਇੱਥੇ ਹੀ ਗੁਰੂ ਸਾਹਿਬ ਜੀ ਨੇ ਪੰਡਤ ਸ਼ਿਵ ਦੱਤ ਨੂੰ 'ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥ ਰਾਮ ਬਿਨਾ ਕੋ ਬੋਲੈ ਰੇ॥' ਸ਼ਬਦ ਸੁਣਾ ਕੇ ਕਰਮ ਕਾਂਡ ਕਰਨ ਤੋਂ ਮੁਕਤ ਕੀਤਾ ਸੀ।

**ਗੁਰਦੁਆਰਾ ਸਾਹਿਬ ਹਾਂਡੀ ਵਾਲੀ ਸੰਗਤ, ਦਾਨਾਪੁਰ :** ਬਿਹਾਰ ਰਾਜ ਦੇ ਪਟਨਾ ਸ਼ਹਿਰ ਦੇ ਨਜ਼ਦੀਕ ਇਕ ਪਿੰਡ ਦਾਨਾਪੁਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਛੋਹ ਦਾ ਮਾਣ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਬੁਲਾਵੇ 'ਤੇ ਜਦੋਂ ਬਾਲ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਾਤਾ ਗੁਜਰੀ ਜੀ ਅਤੇ ਮਾਮਾ ਕਿਰਪਾਲ ਚੰਦ ਜੀ ਸਮੇਤ ਪਟਨਾ ਤੋਂ ਪੰਜਾਬ ਆ ਰਹੇ ਸਨ ਤਾਂ ਰਸਤੇ ਵਿਚ ਇੱਥੇ ਬਿਰਾਜੇ ਸਨ। ਗੁਰੂ ਜੀ ਦੀ ਆਮਦ 'ਤੇ ਇੱਥੇ ਇਕ ਬਜ਼ੁਰਗ ਮਾਈ ਨੇ ਆਪ ਜੀ ਨੂੰ ਮਿੱਟੀ ਦੀ ਹਾਂਡੀ ਵਿਚ ਖਿੱਚੜੀ ਪਕਾ ਕੇ ਖੁਆਈ ਸੀ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਦੀ ਪਵਿੱਤਰ ਆਮਦ ਦੀ ਯਾਦਗਾਰ ਉਹ ਹਾਂਡੀ ਅੱਜ ਵੀ ਇੱਥੇ ਸੁਰੱਖਿਅਤ ਹੈ।

## ਪੰਜਾਬ

### ਜ਼ਿਲ੍ਹਾ ਰੂਪ ਨਗਰ

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਅਟਾਰੀ :** ਅਟਾਰੀ ਜ਼ਿਲ੍ਹਾ ਰੂਪ ਨਗਰ ਦੀ ਤਹਿਸੀਲ ਅਨੰਦਪੁਰ ਸਾਹਿਬ ਵਿਖੇ ਸਥਿਤ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਾਵਨ ਛੋਹ ਪ੍ਰਾਪਤ ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ।

**ਗੁਰਦੁਆਰਾ ਰੈਣਥਾਂਭਾ ਸਾਹਿਬ ਪਾਤਸ਼ਾਹੀ ਦਸਵੀਂ, ਸਰਥਲੀ :** ਜ਼ਿਲ੍ਹਾ ਰੂਪ ਨਗਰ ਦੀ ਤਹਿਸੀਲ ਅਨੰਦਪੁਰ ਸਾਹਿਬ ਵਿਖੇ ਸਰਥਲੀ ਨਾਂ ਦਾ ਪਿੰਡ ਸਥਿਤ ਹੈ, ਜਿਸ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਾਵਨ ਚਰਨ ਛੋਹ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਅਨੰਦਪੁਰ ਸਾਹਿਬ ਤੋਂ ਆ ਕੇ ਇੱਥੇ ਬਿਰਾਜੇ ਸਨ। ਇੱਥੇ ਗੁਰੂ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਰੈਣਥਾਂਭਾ ਸਾਹਿਬ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ। ਗੁਰਦੁਆਰਾ ਸਾਹਿਬ ਦਾ ਪ੍ਰਬੰਧ ਲੋਕਲ ਕਮੇਟੀ ਰਾਹੀਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰਦੀ ਹੈ।

**ਗੁਰਦੁਆਰਾ ਟਿੱਬੀ ਸਾਹਿਬ ਨਿਰਮੋਹਗੜ੍ਹ (ਸ਼ਾਹੀ ਟਿੱਬੀ) :** ਜ਼ਿਲ੍ਹਾ ਰੂਪ ਨਗਰ ਦੀ ਤਹਿਸੀਲ ਅਨੰਦਪੁਰ ਸਾਹਿਬ ਦੇ ਪਿੰਡ ਹਰਦੋ ਨਿਰਮੋਹ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਾਵਨ ਛੋਹ ਪ੍ਰਾਪਤ ਹੈ। ਇੱਥੇ ਗੁਰੂ ਸਾਹਿਬ ਸਿੰਘਾਂ ਨੂੰ ਸ਼ਿਕਾਰ ਖੇਡਣ ਅਤੇ ਸ਼ਸਤਰ ਵਿੱਦਿਆ ਦੀ ਸਿਖਲਾਈ ਦਿੰਦੇ ਸਨ। ਇੱਥੋਂ ਹੀ ਗੁਰੂ ਸਾਹਿਬ ਜੀ ਨੇ ਭਾਈ ਬਚਿੱਤਰ ਸਿੰਘ ਨੂੰ ਪਹਾੜੀ ਰਾਜਿਆਂ ਵੱਲੋਂ ਮਦਮਸਤ ਕਰ ਭੇਜੇ ਹਾਥੀ ਦਾ ਮੁਕਾਬਲਾ ਕਰਨ ਲਈ ਭੇਜਿਆ ਸੀ। ਇਤਿਹਾਸਿਕ ਸ੍ਰੋਤਾਂ ਅਨੁਸਾਰ ਪਹਾੜੀ ਰਾਜਿਆਂ ਵੱਲੋਂ

ਝੂਠੀਆਂ ਸਹੁੰਆਂ ਖਾ ਕੇ ਗੁਰੂ ਸਾਹਿਬ ਨੂੰ ਕਿਲ੍ਹਾ ਖਾਲੀ ਕਰਨ ਦੀ ਬੇਨਤੀ ਕਰਨ 'ਤੇ ਜਦ ਗੁਰੂ ਸਾਹਿਬ ਅਨੰਦਪੁਰ ਸਾਹਿਬ ਦਾ ਕਿਲ੍ਹਾ ਖਾਲੀ ਕਰ ਹਰਦੋ ਨਿਰਮੋਹ ਪਿੰਡ ਦੇ ਨਜ਼ਦੀਕ ਇਸ ਟਿੱਬੀ ਉੱਤੇ ਪਹੁੰਚੇ ਤਾਂ ਮੁਗ਼ਲਾਂ ਨੇ ਧੋਖਾ ਕਰ ਕੇ ਹਮਲਾ ਕਰ ਦਿੱਤਾ। ਇੱਥੇ ਹੀ ਗੁਰੂ ਸਾਹਿਬ ਜੀ ਨੇ ਭਾਈ ਉਦੈ ਸਿੰਘ ਜੀ ਨੂੰ ਮੁਗ਼ਲਾਂ ਨਾਲ ਟਾਕਰਾ ਕਰਨ ਲਈ ਸ਼ਾਹੀ ਟਿੱਬੀ 'ਤੇ ਤਾਇਨਾਤ ਕਰਨ ਉਪਰੰਤ ਸਰਸਾ ਨਦੀ ਪਾਰ ਕੀਤੀ ਸੀ।

**ਗੁਰਦੁਆਰਾ ਸਾਹਿਬ ਪਰਵਾਰ ਵਿਛੋੜਾ (ਰੂਪ ਨਗਰ) :** ਜ਼ਿਲ੍ਹਾ ਰੂਪ ਨਗਰ ਵਿਖੇ ਸਰਸਾ ਦੇ ਕੰਢੇ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਯਾਦ ਵਿਚ ਗੁਰਦੁਆਰਾ ਸਾਹਿਬ ਪਰਵਾਰ ਵਿਛੋੜਾ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਪਹਾੜੀ ਰਾਜਿਆਂ ਦੀਆਂ ਝੂਠੀਆਂ ਸਹੁੰਆਂ ਖਾ ਕੇ ਕੀਤੀਆਂ ਬੇਨਤੀਆਂ ਉਪਰੰਤ ਜਦ ਗੁਰੂ ਸਾਹਿਬ ਜੀ ਨੇ ਪਰਵਾਰ ਸਮੇਤ ਅਨੰਦਗੜ੍ਹ ਸਾਹਿਬ ਦਾ ਕਿਲ੍ਹਾ ਛੱਡਿਆ ਤਾਂ ਇੱਥੇ ਪਹਾੜੀ ਰਾਜਿਆਂ ਨੇ ਧੋਖਾ ਦਿੰਦਿਆਂ ਉਨ੍ਹਾਂ 'ਤੇ ਹੱਲਾ ਬੋਲ ਦਿੱਤਾ। ਇਸ ਹਮਲੇ ਦੌਰਾਨ ਇਸ ਅਸਥਾਨ ਉੱਤੇ ਕਲਗੀਧਰ ਪਾਤਸ਼ਾਹ ਦਾ ਸਾਰਾ ਪਰਵਾਰ ਆਪਸ ਵਿਚ ਵਿੱਛੜ ਗਿਆ ਸੀ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਖੇੜਾ ਕਲਮੋਟ :** ਜ਼ਿਲ੍ਹਾ ਰੂਪ ਨਗਰ ਦੇ ਪਿੰਡ ਖੇੜਾ ਕਲਮੋਟ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇੱਥੇ ਗੁਰੂ ਸਾਹਿਬ ਜੀ ਨੇ ਰੰਘੜਾਂ ਨਾਲ ਯੁੱਧ ਕਰ ਕੇ ਜਿੱਤ ਪ੍ਰਾਪਤ ਕੀਤੀ। ਇੱਥੇ ਗੁਰੂ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਸੁਸ਼ੋਭਿਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਘਨੌਲਾ :** ਜ਼ਿਲ੍ਹਾ ਅਤੇ ਤਹਿਸੀਲ ਰੂਪ ਨਗਰ ਦੇ ਪਿੰਡ ਘਨੌਲਾ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਾਵਨ ਚਰਨ ਛੋਹ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਦੋ ਵਾਰ ਇੱਥੇ ਪਧਾਰੇ। ਇਕ ਵਾਰ ਪਾਉਂਟਾ ਸਾਹਿਬ ਤੋਂ ਅਨੰਦਪੁਰ ਸਾਹਿਬ ਵਾਪਸ ਜਾਣ ਅਤੇ ਕੋਟਲਾ ਨਿਹੰਗ ਖਾਂ ਤੋਂ ਚਮਕੌਰ ਸਾਹਿਬ ਵੱਲ ਜਾਣ ਸਮੇਂ ਰਸਤੇ ਵਿਚ ਇੱਥੇ ਬਿਰਾਜੇ ਸਨ। ਗੁਰੂ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ।

**ਗੁਰਦੁਆਰਾ ਭੱਠਾ ਸਾਹਿਬ, ਕੋਟਲਾ ਨਿਹੰਗ :** ਦਰਿਆ ਸਤਲੁਜ ਦੇ ਕਿਨਾਰੇ ਜ਼ਿਲ੍ਹਾ ਅਤੇ ਤਹਿਸੀਲ ਰੂਪ ਨਗਰ ਦੇ ਕਸਬਾ ਕੋਟਲਾ ਨਿਹੰਗ ਖਾਂ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਇਸ ਅਸਥਾਨ 'ਤੇ ਕਈ ਵਾਰ ਆਏ ਹਨ। ਇੱਥੇ ਗੁਰੂ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਭੱਠਾ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇਸ ਅਸਥਾਨ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਲਾਵਾ ਸ੍ਰੀ ਗੁਰੂ ਹਰਿਗੋਬਿੰਦ

ਸਾਹਿਬ, ਸ੍ਰੀ ਗੁਰੂ ਹਰਿਰਾਇ ਸਾਹਿਬ, ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਛੋਹ ਵੀ ਪ੍ਰਾਪਤ ਹੈ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਕੋਟਲਾ ਨਿਹੰਗ ਖਾਂ :** ਜ਼ਿਲ੍ਹਾ ਅਤੇ ਤਹਿਸੀਲ ਰੂਪ ਨਗਰ ਦੇ ਕਸਬਾ ਕੋਟਲਾ ਨਿਹੰਗ ਖਾਂ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਅਨੰਦਪੁਰ ਸਾਹਿਬ ਦਾ ਕਿਲ੍ਹਾ ਛੱਡਣ ਉਪਰੰਤ ਇੱਥੇ ਪਠਾਣ ਨਿਹੰਗ ਖਾਂ ਦੇ ਘਰ ਬਿਰਾਜੇ ਸਨ। ਇੱਥੇ ਹੀ ਉਨ੍ਹਾਂ ਨੇ ਨਿਹੰਗ ਖਾਂ ਦੇ ਪੋਤਰੇ ਬਲਵੰਤ ਖਾਂ ਦੀ ਸੇਵਾ ਤੋਂ ਖੁਸ਼ ਹੋ ਕੇ ਉਸ ਨੂੰ ਇਕ ਕਟਾਰ ਅਤੇ ਢਾਲ ਦੀ ਬਖ਼ਸ਼ਿਸ਼ ਕੀਤੀ ਸੀ।

**ਗੁਰਦੁਆਰਾ ਦਮਦਮਾ ਸਾਹਿਬ (ਚਮਕੌਰ ਸਾਹਿਬ):** ਪੰਜਾਬ ਦੇ ਜ਼ਿਲ੍ਹਾ ਰੂਪ ਨਗਰ ਦੇ ਇਤਿਹਾਸਿਕ ਸ਼ਹਿਰ ਚਮਕੌਰ ਸਾਹਿਬ ਦਾ ਸਿੱਖ ਇਤਿਹਾਸ ਵਿਚ ਵੱਡਮੁੱਲਾ ਯੋਗਦਾਨ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਦਮਦਮਾ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਚਮਕੌਰ ਸਾਹਿਬ ਪੁੱਜਣ ਉਪਰੰਤ ਸਭ ਤੋਂ ਪਹਿਲਾਂ ਇੱਥੇ ਰਾਜਾ ਬਿਧੀ ਚੰਦ ਦੇ ਬਾਗ ਵਿਚ ਬਿਰਾਜੇ ਸਨ। ਗੁਰਦੁਆਰਾ ਦਮਦਮਾ ਸਾਹਿਬ ਉਸੇ ਅਸਥਾਨ 'ਤੇ ਸੁਸ਼ੋਭਿਤ ਹੈ।

**ਗੁਰਦੁਆਰਾ ਗੜ੍ਹੀ ਸਾਹਿਬ (ਚਮਕੌਰ ਸਾਹਿਬ):** ਗੁਰਦੁਆਰਾ ਗੜ੍ਹੀ ਸਾਹਿਬ ਚਮਕੌਰ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਜੀ ਨੇ ਅਨੰਦਪੁਰ ਸਾਹਿਬ ਛੱਡਣ ਉਪਰੰਤ ਇੱਥੇ ਕੱਚੀ ਗੜ੍ਹੀ ਵਿਚ ਸਾਹਿਬਜ਼ਾਦਿਆਂ ਸਮੇਤ ਸ਼ਾਹੀ ਸੈਨਾ ਦਾ ਮੁਕਾਬਲਾ ਕੀਤਾ ਸੀ। ਇਸੇ ਹੀ ਲੜਾਈ ਵਿਚ ਸਾਹਿਬਜ਼ਾਦਾ ਅਜੀਤ ਸਿੰਘ ਅਤੇ ਸਾਹਿਬਜ਼ਾਦਾ ਜੁਝਾਰ ਸਿੰਘ ਬਹਾਦਰੀ ਨਾਲ ਲੜਦੇ ਹੋਏ ਸ਼ਹੀਦ ਹੋਏ ਸਨ। ਸ੍ਰੋਤਾਂ ਅਨੁਸਾਰ ਇਸ ਅਸਥਾਨ ਨੂੰ 'ਤਿਲਕ ਅਸਥਾਨ' ਵੀ ਆਖਿਆ ਜਾਂਦਾ ਹੈ, ਕਿਉਂਕਿ ਇੱਥੇ ਹੀ ਗੁਰੂ ਸਾਹਿਬ ਨੇ ਪੰਜਾਂ ਸਿੰਘਾਂ ਦਾ ਹੁਕਮ ਮੰਨ ਕੇ ਆਪਣੀ ਕਲਗੀ ਭਾਈ ਸੰਗਤ ਸਿੰਘ ਨੂੰ ਪਹਿਨਾ ਕੇ ਗੜ੍ਹੀ ਖਾਲੀ ਕੀਤੀ ਸੀ

**ਗੁਰਦੁਆਰਾ ਸਾਹਿਬ ਰਣਜੀਤਗੜ੍ਹ :** ਗੁਰਦੁਆਰਾ ਸਾਹਿਬ ਰਣਜੀਤਗੜ੍ਹ ਚਮਕੌਰ ਸਾਹਿਬ ਦੇ ਬਾਹਰਵਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਕੁਰੂਕਸ਼ੇਤਰ ਤੋਂ ਅਨੰਦਪੁਰ ਸਾਹਿਬ ਮੁੜਦੇ ਸਮੇਂ ਗੁਰੂ ਸਾਹਿਬ ਜੀ ਦਾ ਇੱਥੇ ਮੁਗ਼ਲ ਜਰਨੈਲਾਂ ਸਈਦ ਬੇਗ ਅਤੇ ਅਲਿਫ ਖਾਨ ਨਾਲ ਸਾਹਮਣਾ ਹੋਇਆ ਸੀ।

**ਗੁਰਦੁਆਰਾ ਤਾੜੀ ਸਾਹਿਬ :** ਗੁਰਦੁਆਰਾ ਤਾੜੀ ਸਾਹਿਬ, ਗੁਰਦੁਆਰਾ ਕਤਲਗੜ੍ਹ

ਸਾਹਿਬ ਦੇ ਨਜ਼ਦੀਕ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਿੰਨ ਸਿੱਖਾਂ ਭਾਈ ਦਇਆ ਸਿੰਘ, ਭਾਈ ਧਰਮ ਸਿੰਘ ਅਤੇ ਭਾਈ ਮਾਨ ਸਿੰਘ ਸਮੇਤ ਚਮਕੌਰ ਦੀ ਗੜ੍ਹੀ ਛੱਡਣ ਉਪਰੰਤ ਗੜ੍ਹੀ ਦੇ ਨਜ਼ਦੀਕ ਇਕ ਢਾਬ 'ਤੇ ਪਹੁੰਚ ਕੇ ਤਾੜੀ ਮਾਰ ਕੇ ਦੁਸ਼ਮਣ ਨੂੰ ਲਲਕਾਰ ਕੇ ਕਿਹਾ 'ਹਿੰਦ ਦਾ ਪੀਰ, ਸਿੱਖਾਂ ਦਾ ਗੁਰੂ, ਗੋਬਿੰਦ ਸਿੰਘ ਜਾ ਰਿਹਾ ਹੈ' ਇੱਥੋਂ ਕੂਚ ਕੀਤਾ ਸੀ।

**ਗੁਰਦੁਆਰਾ ਦਮਦਮਾ ਸਾਹਿਬ ਪਾਤਸ਼ਾਹੀ ਦਸਵੀਂ, ਜਾਤੋਲੀ :** ਗੁਰਦੁਆਰਾ ਦਮਦਮਾ ਸਾਹਿਬ ਪਾਤਸ਼ਾਹੀ ਦਸਵੀਂ, ਜ਼ਿਲ੍ਹਾ ਰੂਪ ਨਗਰ ਦੀ ਤਹਿਸੀਲ ਅਨੰਦਪੁਰ ਸਾਹਿਬ ਦੇ ਪਿੰਡ ਜਾਤੋਲੀ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਜੀ ਨਿਰਮੋਹਗੜ੍ਹ ਦੀ ਲੜਾਈ ਉਪਰੰਤ ਬਸਾਲੀ ਤੋਂ ਆ ਕੇ ਇੱਥੇ ਬਿਰਾਜੇ ਸਨ।

**ਗੁਰਦੁਆਰਾ ਸਾਹਿਬ ਕਿਲ੍ਹਾ ਤਾਰਾਗੜ੍ਹ :** ਜ਼ਿਲ੍ਹਾ ਰੂਪ ਨਗਰ ਦੀ ਤਹਿਸੀਲ ਅਨੰਦਪੁਰ ਸਾਹਿਬ ਦੇ ਪਿੰਡ ਤਾਰਾਪੁਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਨੇ ਇੱਥੇ ਇਕ ਕਿਲ੍ਹਾ ਅਤੇ ਪਾਣੀ ਦੀ ਬਾਉਲੀ ਬਣਵਾਈ ਸੀ।

**ਗੁਰਦੁਆਰਾ ਟਿੱਬੀ ਸਾਹਿਬ, ਤਾਲਾਪੁਰ :** ਜ਼ਿਲ੍ਹਾ ਰੂਪ ਨਗਰ ਦੀ ਤਹਿਸੀਲ ਚਮਕੌਰ ਸਾਹਿਬ ਦੇ ਪਿੰਡ ਤਾਲਾਪੁਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਛੋਹ ਪ੍ਰਾਪਤ ਹੈ। ਇੱਥੇ ਗੁਰੂ ਸਾਹਿਬ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਟਿੱਬੀ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ ਅਤੇ ਦਸਵੀਂ, ਦੁੱਘਰੀ :** ਜ਼ਿਲ੍ਹਾ ਅਤੇ ਤਹਿਸੀਲ ਰੂਪ ਨਗਰ ਦੇ ਪਿੰਡ ਦੁੱਘਰੀ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਦਸਵੀਂ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਚਮਕੌਰ ਸਾਹਿਬ ਜਾਂਦੇ ਸਮੇਂ ਇੱਥੇ ਬਿਰਾਜੇ ਸਨ। ਇਸ ਅਸਥਾਨ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਇਲਾਵਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਵੀ ਪਵਿੱਤਰ ਛੋਹ ਪ੍ਰਾਪਤ ਹੈ।

**ਗੁਰਦੁਆਰਾ ਬਿਬਾਨਗੜ੍ਹ ਸਾਹਿਬ (ਕੀਰਤਪੁਰ ਸਾਹਿਬ) :** ਜ਼ਿਲ੍ਹਾ ਰੂਪ ਨਗਰ ਦੀ ਤਹਿਸੀਲ ਅਨੰਦਪੁਰ ਸਾਹਿਬ ਦੇ ਨਗਰ ਕੀਰਤਪੁਰ ਸਾਹਿਬ ਵਿਖੇ ਗੁਰਦੁਆਰਾ ਬਿਬਾਨਗੜ੍ਹ ਸਾਹਿਬ ਉਸ ਅਸਥਾਨ 'ਤੇ ਸੁਸ਼ੋਭਿਤ ਹੈ, ਜਿੱਥੇ ਭਾਈ ਜੈਤਾ ਜੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਹਾਦਤ ਤੋਂ ਬਾਅਦ ਉਨ੍ਹਾਂ ਦਾ ਸੀਸ ਦਿੱਲੀ ਤੋਂ ਲਿਆਉਣ ਉਪਰੰਤ ਠਹਿਰੇ ਸਨ। ਇੱਥੋਂ ਹੀ ਅੱਗੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਗਤਾਂ ਸਮੇਤ ਗੁਰੂ ਸਾਹਿਬ ਜੀ ਦਾ ਸੀਸ ਚੱਕ ਨਾਨਕੀ ਵਿਖੇ ਲਿਜਾ ਕੇ ਗੁਰਦੁਆਰਾ ਸਾਹਿਬ ਸੀਸ ਗੰਜ ਵਾਲੇ ਅਸਥਾਨ 'ਤੇ ਉਸ ਦਾ ਸਸਕਾਰ ਕੀਤਾ ਸੀ।

**ਗੁਰਦੁਆਰਾ ਗੁਰੂ ਕੇ ਮਹਿਲ (ਅਨੰਦਪੁਰ ਸਾਹਿਬ)** : ਜ਼ਿਲ੍ਹਾ ਰੂਪ ਨਗਰ ਦੀ ਨਗਰ ਕੌਂਸਲ ਅਨੰਦਪੁਰ ਸਾਹਿਬ ਵਿਖੇ ਗੁਰਦੁਆਰਾ ਗੁਰੂ ਕੇ ਮਹਿਲ ਸੁਸ਼ੋਭਿਤ ਹੈ। ਇਸ ਅਸਥਾਨ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ, ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਮਾਤਾ ਗੁਜਰੀ ਜੀ, ਮਾਤਾ ਨਾਨਕੀ ਜੀ, ਚਾਰੇ ਸਾਹਿਬਜ਼ਾਦਿਆਂ ਸਮੇਤ ਆਪਣੀ ਰਿਹਾਇਸ਼ ਰੱਖਦੇ ਰਹੇ ਹਨ। ਗੁਰਦੁਆਰਾ ਭੋਰਾ ਸਾਹਿਬ, ਗੁਰਦੁਆਰਾ ਮੰਜੀ ਸਾਹਿਬ ਅਤੇ ਗੁਰਦੁਆਰਾ ਦਮਦਮਾ ਸਾਹਿਬ ਵੀ ਗੁਰਦੁਆਰਾ ਗੁਰੂ ਕੇ ਮਹਿਲ ਦੇ ਕੰਪਲੈਕਸ ਵਿਖੇ ਹੀ ਸੁਸ਼ੋਭਿਤ ਹਨ।

**ਗੁਰਦੁਆਰਾ ਕਿਲ੍ਹਾ ਹੋਲਗੜ੍ਹ ਸਾਹਿਬ** : ਜ਼ਿਲ੍ਹਾ ਰੂਪ ਨਗਰ ਦੀ ਤਹਿਸੀਲ ਅਨੰਦਪੁਰ ਸਾਹਿਬ ਦੇ ਪਿੰਡ ਅਗੰਮਪੁਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਛੋਹ ਪ੍ਰਾਪਤ ਹੈ। ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਅਨੰਦਪੁਰ ਸਾਹਿਬ ਤੋਂ ਆ ਕੇ ਇੱਥੇ ਹੋਲੇ-ਮਹੱਲੇ ਦਾ ਦੀਵਾਨ ਸਜਾਇਆ ਕਰਦੇ ਸਨ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇੱਥੇ ਪਹਾੜੀ ਫੌਜਾਂ ਨਾਲ ਲੜਾਈ ਦਰਮਿਆਨ ਭਾਈ ਮਨੀ ਸਿੰਘ ਜੀ ਦੇ ਚਚੇਰੇ ਭਰਾ ਭਾਈ ਬਾਘ ਸਿੰਘ (ਪੁੱਤਰ ਭਾਈ ਰਾਇ ਸਿੰਘ), ਦੀਵਾਨ ਦਰਬਾਰਾ ਸਿੰਘ ਦਾ ਭਰਾ ਭਾਈ ਘਰਬਾਰਾ ਸਿੰਘ (ਪੁੱਤਰ ਭਾਈ ਨਾਨੂੰ ਸਿੰਘ ਦਿਲਵਾਲੀ) ਸ਼ਹੀਦ ਹੋਏ ਸਨ।

**ਗੁਰਦੁਆਰਾ ਕਿਲ੍ਹਾ ਲੋਹਗੜ੍ਹ ਸਾਹਿਬ** : ਜ਼ਿਲ੍ਹਾ ਰੂਪ ਨਗਰ ਦੀ ਨਗਰ ਕੌਂਸਲ ਅਨੰਦਪੁਰ ਸਾਹਿਬ ਵਿਖੇ ਤਖਤ ਸ੍ਰੀ ਕੇਸਗੜ੍ਹ ਸਾਹਿਬ ਤੋਂ ੧.੫ ਕਿਲੋਮੀਟਰ ਦੀ ਦੂਰੀ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਬਣਵਾਇਆ ਕਿਲ੍ਹਾ ਲੋਹਗੜ੍ਹ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਇੱਥੇ ਗੁਰੂ ਸਾਹਿਬ ਜੰਗੀ ਸਮਾਨ ਸ਼ਸਤਰ ਆਦਿ ਬਣਵਾ ਕੇ ਰੱਖਦੇ ਸਨ।

**ਗੁਰਦੁਆਰਾ ਸਾਹਿਬ ਪਾਤਸ਼ਾਹੀ ਦਸਵੀਂ, ਬਿੰਦਰਖ:** ਜ਼ਿਲ੍ਹਾ ਅਤੇ ਤਹਿਸੀਲ ਰੂਪ ਨਗਰ ਦੇ ਪਿੰਡ ਬਿੰਦਰਖ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ। ਇੱਥੇ ਗੁਰੂ ਸਾਹਿਬ ਜੀ ਦੀ ਆਮਦ ਦੀ ਯਾਦ ਵਿਚ ਹਰ ਸਾਲ ਲੋਹੜੀ ਵਾਲੇ ਦਿਨ ਧਾਰਮਿਕ ਸਮਾਗਮ ਕੀਤੇ ਜਾਂਦੇ ਹਨ।

**ਗੁਰਦੁਆਰਾ ਦੀਦਾਰਸਰ ਸਾਹਿਬ, ਬੂਰ ਮਾਜਰਾ** : ਜ਼ਿਲ੍ਹਾ ਰੂਪ ਨਗਰ ਦੀ ਤਹਿਸੀਲ ਚਮਕੌਰ ਸਾਹਿਬ ਦੇ ਪਿੰਡ ਬੂਰ ਮਾਜਰਾ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ। ਇੱਥੇ ਗੁਰੂ ਸਾਹਿਬ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਦੀਦਾਰਸਰ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਸ੍ਰੀ ਬਿਭੌਰ ਸਾਹਿਬ (ਨੰਗਲ)** : ਜ਼ਿਲ੍ਹਾ ਰੂਪ ਨਗਰ ਦੀ ਤਹਿਸੀਲ ਨੰਗਲ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਬਿਭੌਰ ਸਾਹਿਬ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਪਾਉਂਟਾ ਸਾਹਿਬ ਤੋਂ ਵਾਪਸੀ ਸਮੇਂ ਰਾਜਾ ਰਤਨ ਰਾਏ ਦੀ ਬੇਨਤੀ ਉਪਰੰਤ

ਬਸਾਲੀ ਤੋਂ ਆ ਕੇ ਇੱਥੇ ਬਿਰਾਜੇ ਸਨ। ਇੱਥੇ ਹੀ ਗੁਰੂ ਸਾਹਿਬ ਜੀ ਨੇ ਚੌਪਈ ਸਾਹਿਬ ਜੀ ਦੀ ਬਾਣੀ ਦਾ ਉਚਾਰਨ ਕੀਤਾ ਸੀ।

**ਗੁਰਦੁਆਰਾ ਗੁਰਪਲਾਹ ਸਾਹਿਬ :** ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਿਭੌਰ ਤੋਂ ਵਾਪਸ ਆਉਂਦੇ ਹੋਏ ਪਲਾਹ ਦੇ ਦਰੱਖਤ ਥੱਲੇ ਬਿਰਾਜੇ ਸਨ। ਇੱਥੇ ਹੀ ਗੁਰੂ ਜੀ ਨੇ ਸਿੱਖਾਂ ਨੂੰ ਲੰਗਰ ਤੋਂ ਪਹਿਲਾਂ ਨਗਾਰਾ ਵਜਾਉਣ ਦੀ ਆਗਿਆ ਕਰਨ ਉਪਰੰਤ ਸਿੱਖਾਂ ਨੂੰ ਇਕ ਨਗਾਰਾ ਅਤੇ ਪੰਜ ਤੀਰਾਂ ਦੀ ਬਖ਼ਸ਼ਿਸ਼ ਕੀਤੀ।

**ਗੁਰਦੁਆਰਾ ਸਾਹਿਬ ਜਿੰਦਬੜੀ :** ਜ਼ਿਲ੍ਹਾ ਰੂਪ ਨਗਰ ਦੀ ਤਹਿਸੀਲ ਨੰਗਲ ਦੇ ਪਿੰਡ ਜਿੰਦਬੜੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ। ਇੱਥੇ ਗੁਰੂ ਸਾਹਿਬ ਜੀ ਦੀ ਪਵਿੱਤਰ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਸੁਸ਼ੋਭਿਤ ਹੈ।

**ਗੁਰਦੁਆਰਾ ਜੰਡ ਸਾਹਿਬ ਫਤਿਹਪੁਰ :** ਜ਼ਿਲ੍ਹਾ ਰੂਪ ਨਗਰ ਦੀ ਤਹਿਸੀਲ ਚਮਕੌਰ ਸਾਹਿਬ ਦੇ ਪਿੰਡ ਫਤਿਹਪੁਰ ਵਿਖੇ ਗੁਰਦੁਆਰਾ ਜੰਡ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਯਾਦ ਵਿਚ ਸੁਸ਼ੋਭਿਤ ਹੈ। ਇਤਿਹਾਸਿਕ ਸ੍ਰੋਤਾਂ ਅਨੁਸਾਰ ਗੁਰੂ ਸਾਹਿਬ ਚਮਕੌਰ ਦੀ ਗੜ੍ਹੀ ਛੱਡਣ ਉਪਰੰਤ ਇੱਥੇ ਪਹੁੰਚ ਇਕ ਜੰਡ ਦੇ ਦਰੱਖਤ ਥੱਲੇ ਬਿਰਾਜੇ ਸਨ। ਗੁਰਦੁਆਰਾ ਸਾਹਿਬ ਦੀ ਮੌਜੂਦਾ ਇਮਾਰਤ ਬਾਬਾ ਹਰਬੰਸ ਸਿੰਘ ਜੀ ਕਾਰ ਸੇਵਾ ਵਾਲਿਆਂ ਨੇ ਬਣਵਾਈ ਹੈ।

**ਗੁਰਦੁਆਰਾ ਸ੍ਰੀ ਦਮਦਮਾ ਸਾਹਿਬ, ਸ੍ਰੀ ਅਨੰਦਪੁਰ ਸਾਹਿਬ:** ਸ੍ਰੀ ਅਨੰਦਪੁਰ ਸਾਹਿਬ ਵਿਖੇ ਗੁਰਦੁਆਰਾ ਦਮਦਮਾ ਸਾਹਿਬ ਉਸ ਅਸਥਾਨ 'ਤੇ ਸੁਸ਼ੋਭਿਤ ਹੈ ਜਿੱਥੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਸ਼ਹਾਦਤ ਦੇਣ ਵਾਸਤੇ ਦਿੱਲੀ ਜਾਣ ਤੋਂ ਪਹਿਲਾਂ ਭਾਈ ਉਦਾ ਜੀ ਅਤੇ ਬ੍ਰਹਮ ਗਿਆਨੀ ਬਾਬਾ ਬੁੱਢਾ ਜੀ ਦੇ ਵੰਸ਼ਜ਼ ਰਾਹੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਗੁਰਗੱਦੀ ਦੀ ਬਖ਼ਸ਼ਿਸ਼ ਕੀਤੀ ਸੀ।

**ਗੁਰਦੁਆਰਾ ਸੀਸ ਗੰਜ ਸਾਹਿਬ (ਸ੍ਰੀ ਅਨੰਦਪੁਰ ਸਾਹਿਬ) :** ਗੁਰਦੁਆਰਾ ਸੀਸ ਗੰਜ ਸਾਹਿਬ ਸ੍ਰੀ ਅਨੰਦਪੁਰ ਸਾਹਿਬ ਵਿਖੇ ਉਸ ਅਸਥਾਨ 'ਤੇ ਸੁਸ਼ੋਭਿਤ ਹੈ ਜਿੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ, ਆਪਣੇ ਗੁਰੂ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸੀਸ ਦਾ ਸਸਕਾਰ ਕੀਤਾ ਸੀ।

**ਗੁਰਦੁਆਰਾ ਸਾਹਿਬ ਅਕਾਲ ਬੁੰਗਾ (ਸ੍ਰੀ ਅਨੰਦਪੁਰ ਸਾਹਿਬ) :** ਗੁਰਦੁਆਰਾ ਸਾਹਿਬ ਅਕਾਲ ਬੁੰਗਾ ਸ੍ਰੀ ਅਨੰਦਪੁਰ ਸਾਹਿਬ ਵਿਖੇ ਗੁਰਦੁਆਰਾ ਸੀਸ ਗੰਜ ਸਾਹਿਬ ਦੇ ਨਜ਼ਦੀਕ ਹੀ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਇਸ ਅਸਥਾਨ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਗੁਰੂ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸੀਸ ਦੇ ਸਸਕਾਰ ਉਪਰੰਤ ਸੰਗਤਾਂ ਨੂੰ ਭਾਣਾ ਮੰਨਣ ਅਤੇ ਜ਼ੁਲਮ ਦੇ ਖ਼ਿਲਾਫ਼ ਤਿਆਰ-ਬਰ-ਤਿਆਰ ਹੋਣ ਦਾ ਸੰਦੇਸ਼ ਦਿੱਤਾ ਸੀ।

---

**ਗੁਰਦੁਆਰਾ ਮੰਜੀ ਸਾਹਿਬ (ਦੁਮਾਲਗੜ੍ਹ ਸਾਹਿਬ) :** ਗੁਰਦੁਆਰਾ ਮੰਜੀ ਸਾਹਿਬ, ਸ੍ਰੀ ਅਨੰਦਪੁਰ ਸਾਹਿਬ ਵਿਖੇ ਤਖਤ ਸ੍ਰੀ ਕੇਸਗੜ੍ਹ ਸਾਹਿਬ ਦੇ ਨਜ਼ਦੀਕ ਸੁਸ਼ੋਭਿਤ ਹੈ। ਸ੍ਰੋਤਾਂ ਅਨੁਸਾਰ ਇੱਥੇ ਹੀ ਗੁਰੂ ਸਾਹਿਬ ਜੀ ਨੂੰ ਅਜਮੇਰ ਚੰਦ ਦੀਆਂ ਫੌਜਾਂ ਦਾ ਮੁਕਾਬਲਾ ਕਰਨ ਸਮੇਂ ਜਦ ਨਿਸ਼ਾਨ ਸਾਹਿਬ ਟੁੱਟਣ ਦੀ ਖ਼ਬਰ ਮਿਲੀ ਤਾਂ ਗੁਰੂ ਸਾਹਿਬ ਜੀ ਨੇ ਆਪਣੀ ਦਸਤਾਰ 'ਤੇ ਛੋਟੀ ਦਸਤਾਰ ਤੋਂ ਨੀਲਾ ਫਰਰਾ (ਦੁਮਾਲਾ) ਉਤਾਰ ਕੇ ਲਗਾ ਕੇ ਬਚਨ ਕੀਤਾ ਸੀ ਕਿ ਅੱਗੇ ਤੋਂ ਖਾਲਸੇ ਦਾ ਨੀਲਾ ਨਿਸ਼ਾਨ ਸਾਹਿਬ ਕਦੇ ਵੀ ਨਹੀਂ ਟੁੱਟੇਗਾ। ਇਸ ਕਾਰਨ ਗੁਰਦੁਆਰਾ ਸਾਹਿਬ ਨੂੰ ਦੁਮਾਲਗੜ੍ਹ ਸਾਹਿਬ ਕਿਹਾ ਜਾਂਦਾ ਹੈ। ਇੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਾਹਿਬਜ਼ਾਦਿਆਂ ਅਤੇ ਸਿੰਘਾਂ ਦੀਆਂ ਕੁਸ਼ਤੀਆਂ ਆਦਿ ਖੇਡਾਂ ਵੀ ਕਰਵਾਇਆ ਕਰਦੇ ਸਨ।

**ਗੁਰਦੁਆਰਾ ਸਾਹਿਬ ਸ਼ਹੀਦੀ ਬਾਗ:** ਗੁਰਦੁਆਰਾ ਸਾਹਿਬ ਸ਼ਹੀਦੀ ਬਾਗ ਕਿਲ੍ਹਾ ਅਨੰਦਗੜ੍ਹ ਸਾਹਿਬ ਦੇ ਸਾਹਮਣੇ ਸੁਸ਼ੋਭਿਤ ਹੈ। ਇਹ ਗੁਰੂ ਸਾਹਿਬ ਦਾ ਬਾਗ ਹੁੰਦਾ ਸੀ। ਸ੍ਰੋਤਾਂ ਅਨੁਸਾਰ ਅਨੰਦਪੁਰ ਸਾਹਿਬ ਦੀਆਂ ਲੰਮੀਆਂ ਲੜਾਈਆਂ ਦੌਰਾਨ ਇੱਥੇ ਕਾਫੀ ਸਿੰਘ ਸ਼ਹੀਦ ਹੋਏ। ਇਸੇ ਕਾਰਨ ਇਸ ਨੂੰ 'ਸ਼ਹੀਦੀ ਬਾਗ' ਕਿਹਾ ਜਾਂਦਾ ਹੈ।

***ਚਲਦਾ....***

■

## ਯੂ.ਪੀ. ਸਿੱਖ ਮਿਸ਼ਨ ਹਾਪੁੜ ਵੱਲੋਂ ਅੰਮ੍ਰਿਤ-ਸੰਚਾਰ ਤੇ ਗੁਰਮਤਿ ਸਮਾਗਮ

ਸਤਿਕਾਰਯੋਗ ਪ੍ਰਧਾਨ ਸ. ਅਵਤਾਰ ਸਿੰਘ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਜੀ ਦੇ ਯੋਗ ਨਿਰਦੇਸ਼ਨਾ ਅਨੁਸਾਰ ਮੈਂਬਰ ਸ. ਸੁਖਮੀਤ ਸਿੰਘ ਕਾਦੀਆਂ ਦੀ ਯੋਗ ਅਗਵਾਈ ਹੇਠ ਸ. ਬ੍ਰਿਜਪਾਲ ਸਿੰਘ ਇੰਚਾਰਜ ਹਾਪੁੜ ਵੱਲੋਂ ਸਿੱਖੀ ਦੇ ਪ੍ਰਚਾਰ-ਪ੍ਰਸਾਰ ਵਾਸਤੇ ਵੱਖ-ਵੱਖ ਪਿੰਡਾਂ ਵਿਚ ਗਰਮੀਆਂ ਦੀਆਂ ਛੁੱਟੀਆਂ ਵਿਚ ਬੱਚਿਆਂ, ਨੌਜਵਾਨਾਂ, ਬੀਬੀਆਂ ਨੂੰ ਪੰਜਾਬੀ ਪੜ੍ਹਾਉਣ ਵਾਸਤੇ ਗੁਰਮਤਿ ਕੈਂਪ ਲਗਾਏ ਗਏ ਤੇ ਸਿੱਖੀ ਸਿਧਾਂਤਾਂ ਦੀ ਜਾਣਕਾਰੀ ਦਿੱਤੀ ਗਈ। ਇਸ ਲੜੀ ਤਹਿਤ ਪਿੰਡ ਸਾਦੁੱਲਾਪੁਰ ਸਿੱਖਾਂ ਵਿਚ ੬੦ ਬੱਚੇ, ਪਿੰਡ ਸਾਦੁੱਲਾਪੁਰ ਲੋਧੀ ਵਿਚ ਲੱਗਭਗ ੩੧ ਬੱਚੇ ਅਤੇ ਪਿੰਡ ਜਰੋਰੀ ਵਿਖੇ ਲੱਗਭਗ ੨੨ ਬੱਚਿਆਂ ਆਦਿ ਨੂੰ ਗੁਰਮੁਖੀ ਪੜ੍ਹਾਈ ਗਈ। ਗੁਰਮੁਖੀ ਪੜ੍ਹਾਉਣ ਦੀ ਜ਼ਿੰਮੇਵਾਰੀ ਭਾਈ ਗੁਰਮੁਖ ਸਿੰਘ ਪ੍ਰਚਾਰਕ, ਭਾਈ ਗੁਰਭੇਜ ਸਿੰਘ ਪ੍ਰਚਾਰਕ ਤੇ ਭਾਈ ਪ੍ਰਵੀਨ ਸਿੰਘ ਪ੍ਰਚਾਰਕ ਨੇ ਬਾਖੂਬੀ ਨਿਭਾਈ। ਪਿੰਡ ਸਾਦੁੱਲਾਪੁਰ ਵਿਖੇ ਬੱਚਿਆਂ, ਨੌਜਵਾਨਾਂ ਨੂੰ ਦਸਤਾਰ ਸਿਖਾਉਣ ਲਈ ਤਿੰਨ ਦਿਨ ਦਾ ਕੈਂਪ ਵੀ ਲਗਵਾਇਆ ਗਿਆ। ਇਸ ਤੋਂ ਇਲਾਵਾ ਵੱਖ-ਵੱਖ ਅਸਥਾਨਾਂ 'ਤੇ ਅੰਮ੍ਰਿਤ-ਸੰਚਾਰ ਵੀ ਕਰਵਾਏ ਜਾਂਦੇ ਰਹੇ। ਮਿਤੀ ੨੧-੪-੧੨ ਤੋਂ ੧੫-੧੦-੧੨ ਤਕ ੩੯੯ ਪ੍ਰਾਣੀ ਅੰਮ੍ਰਿਤ ਪਾਨ ਕਰ ਗੁਰੂ ਲੜ ਲੱਗੇ। ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਭੇਟਾ ਰਹਿਤ ਕਕਾਰ ਦਿੱਤੇ ਗਏ। ਇਨ੍ਹਾਂ ਸਮਾਗਮਾਂ ਵਿਚ ਇਲਾਕੇ ਦੀਆਂ ਸਭਾ-ਸੁਸਾਇਟੀਆਂ, ਸਿੰਘ ਸਭਾਵਾਂ ਨੇ ਪੂਰਨ ਸਹਿਯੋਗ ਦਿੱਤਾ। ਮਿਸ਼ਨ ਵੱਲੋਂ ਪੁੱਜੇ ਰਾਗੀਆਂ, ਕਵੀਸ਼ਰੀ ਜਥਿਆਂ, ਪ੍ਰਚਾਰਕਾਂ ਨੇ ਗੁਰੂ ਜਸ ਸੁਣਾ ਕੇ ਸਿੱਖ ਸੰਗਤਾਂ ਨੂੰ ਨਿਹਾਲ ਕੀਤਾ।

# ਭਗਤ ਸੈਣ ਜੀ : ਜੀਵਨ ਤੇ ਰਚਨਾ

-ਡਾ. ਸਾਹਿਬ ਸਿੰਘ ਅਰਸ਼ੀ*

ਭਗਤ ਸੈਣ ਜੀ ਦੇ ਜੀਵਨ ਬਾਰੇ ਵਿਸ਼ੇਸ਼ ਜਾਣਕਾਰੀ ਦਾ ਅਭਾਵ ਹੈ ਪਰੰਤੂ ਵਿਦਵਾਨਾਂ ਦੁਆਰਾ ਕੀਤੀ ਖੋਜ ਤੋਂ ਸਪਸ਼ਟ ਹੈ ਕਿ ਆਪ ਦਾ ਜਨਮ ੧੪ਵੀਂ ਸਦੀ ਵਿਚ ਹੋਇਆ। ਡਾ. ਤਾਰਨ ਸਿੰਘ ਨੇ ਆਪਣੀ ਪੁਸਤਕ[੧] ਵਿਚ ਭਗਤ ਸੈਣ ਜੀ ਨੂੰ ਉੱਤਰ ਪ੍ਰਦੇਸ਼ ਦਾ ਵਾਸੀ ਦੱਸਿਆ ਹੈ ਜਿਸ ਦਾ ਜਨਮ ੧੪ਵੀਂ ਸਦੀ ਵਿਚ ਹੋਇਆ। 'ਭਗਤ ਮਾਲਾ' ਵਿਚ ਇਕ ਪੂਰਾ ਛਪਯ ਪ੍ਰਾਪਤ ਹੁੰਦਾ ਹੈ ਜਿਸ ਵਿਚ ਭਗਤ ਸੈਣ ਜੀ ਦੇ ਜੀਵਨ ਬਾਰੇ ਉਲੇਖ ਹੈ ਜੋ ਇਸ ਪ੍ਰਕਾਰ ਹੈ :

*ਬਿਦਿਤ ਬਾਤ ਜਗ ਜਾਨੀਐ, ਹਰਿ ਭਯੋ ਸਹਾਇਕ ਸੈਨ ਕੇ॥*
*ਪ੍ਰਭੂਦਾਸ ਕੇ ਕਾਜ ਰੂਪ ਨਾ ਪਤਿ ਕੋ ਕੀਨੋ।*
*ਛਿਪ੍ਰ ਛੁਰਹਰੀ ਗਹੀ, ਪਾਨਿ ਦਰਪਨ ਤਹ ਲੀਨੋ।*
*ਤਾਦਿਸ ਹੈ ਤਿਹਿ ਕਾਲ ਭੂਪ ਕੇ ਤੇਲ ਲਗਾਯੋ।*
*ਉਲਟਿ ਰਾਵ ਭਯੋ ਸਿਸ਼ਯ ਪ੍ਰਗਟ ਪਰਚੋ ਜਬ ਪਾਯੋ।*
*ਸਯਾਮ ਰਹਿਤ ਸਨੂੰਖ ਸਦਾ, ਜਯੋ ਬਛਾ ਹਿਤ ਧੇਨ ਕੇ।*
*ਬਿਦਿਤ ਬਾਤ ਜਗ ਜਾਨਿਯੇ, ਹਰਿ ਭਯੇ ਸਹਾਯਕ ਸੈਨ ਕੇ[੨] ॥੬੩॥੧੫੧॥*

ਇਸ ਛਪਯ ਦੇ ਹੇਠਾਂ ਫੁੱਟ ਨੋਟ ਵਿਚ ਆਪ ਨੂੰ ਬਿਕ੍ਰਮੀ ਪੰਦਰ੍ਹਵੀਂ ਸ਼ਤਾਬਦੀ ਵਿਚ ਬਿਰਾਜਮਾਨ ਦੱਸਿਆ ਹੈ। ਰਾਮ ਕੁਮਾਰ ਵਰਮਾ[੩] ਨੇ ਆਪਣੀ ਪੁਸਤਕ ਵਿਚ ਭਗਤ ਕਬੀਰ ਜੀ, ਭਗਤ ਰਵਿਦਾਸ ਜੀ ਅਤੇ ਭਗਤ ਸੈਣ ਜੀ ਨੂੰ ਸਮਕਾਲੀ ਮੰਨਿਆ ਹੈ। ਭਾਈ ਕਾਨ੍ਹ ਸਿੰਘ ਨਾਭਾ ਦਾ ਹਵਾਲਾ ਇਸ ਪ੍ਰਕਾਰ ਹੈ[੪] 'ਇਹ ਸੱਜਨ ਬਾਧਵਗੜ੍ਹ (ਰੀਵਾ) ਦੇ ਰਾਜਾ 'ਰਾਜਾ ਰਾਮ' ਦਾ ਨਾਈ ਸੀ। ਭਗਤ ਰਾਮਾਨੰਦ ਦਾ ਸਿੱਖ ਹੋ ਕੇ ਇਹ ਸਾਧ ਸੇਵਾ, ਭਗਤ ਪਰਾਇਣ ਹੋਇਆ ਅਤੇ ਉੱਚ ਸ਼੍ਰੇਣੀ ਦੇ ਭਗਤਾਂ ਵਿਚ ਗਿਣਿਆ ਗਿਆ। ਭਗਤ ਸੈਣ ਜੀ ਦੀ ਵੰਸ਼ ਇਸ ਵੇਲੇ ਰੀਵਾ ਵਿਚ ਵਿਦਮਾਨ ਹੈ। ਇਨ੍ਹਾਂ ਦਾ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ। ਭਗਤ ਸੈਣ ਜੀ ਬਾਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਲੇਖ ਪ੍ਰਾਪਤ ਹੈ :

*ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ॥*
*ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ॥* *(ਪੰਨਾ ੪੮੭)*

ਇਕ ਹੋਰ ਪੁਸਤਕ ਜੋ ਪਰਸ ਰਾਮ (ਪੰਜਾਬ ਵਿਚ ਰਹਿਣ ਵਾਲਾ) ਦੁਆਰਾ

*#੫੭੦੭, ਮਾਡਰਨ ਡੁਪਲੈੱਕਸ, ਮਨੀਮਾਜਰਾ, ਚੰਡੀਗੜ੍ਹ (ਯੂ. ਟੀ.) ਫ਼ੋਨ : ੦੧੭੨-੨੭੩੨੪੩੫*

ਭਗਤ ਸੈਣ ਜੀ ਦੀ ਜੀਵਨੀ ਬਾਰੇ ਵੇਖਣ ਵਿਚ ਆਈ ਜਿਸ ਦਾ ਹਵਾਲਾ ਗਿਆਨੀ ਗੁਰਦਿੱਤ ਸਿੰਘ ਜੀ ਨੇ ਵੀ ਦਿੱਤਾ ਹੈ, ਉਸ ਵਿਚ ਇਸ ਪ੍ਰਕਾਰ ਵਰਣਨ ਮਿਲਦਾ ਹੈ:

'ਸਾਧੂ ਗੁਰੀਆ ਦੇ ਵਰ ਨਾਲ ੧੪੫੭ ਸੰਮਤ ਮੱਘਰ ਪ੍ਰਵਿਸ਼ਟਾ ਪੂਰਨਮਾਸ਼ੀ ਦੇ ਦਿਨ ਭਗਤ ਸੈਣ ਜੀ ਪੈਦਾ ਹੋਏ। ਪਿਤਾ ਦਾ ਨਾਮ ਮੁਕੰਦ ਰਾਏ ਅਤੇ ਮਾਤਾ ਦਾ ਨਾਂ ਜੀਵਨ ਦੇਵੀ ਸੀ। ਆਪ ਦੀ ਗੋਤ 'ਗੋਹਲਨ' ਸੀ। ੧੨ ਸਾਲ ਦੀ ਉਮਰ ਵਿਚ ਲਾਹੌਰ ਗਏ। ਖਲੀਫ਼ਾ ਅਜ਼ੀਮ ਖਾਂ ਦੇ ਸ਼ਾਗਿਰਦ ਬਣੇ। ਆਪਣੀ ਭੂਆ ਸੋਭੀ ਦੇ ਘਰ ਰਹਿ ਕੇ ਹਜ਼ਾਮਤ ਬਣਾਉਣ ਅਤੇ ਮਾਲਸ਼ ਦਾ ਕੰਮ ਸਿੱਖਿਆ। ਅਠਾਰ੍ਹਾਂ ਸਾਲ ਦੀ ਉਮਰ ਵਿਚ 'ਜਲ੍ਹੌਂ' ਦੀ ਸਪੁੱਤਰੀ ਸਾਹਿਬ ਦੇਵੀ ਨਾਲ ਵਿਆਹ ਹੋਇਆ। ਪੁੱਤਰ ਹੋਣ 'ਤੇ ਉਸ ਦਾ ਨਾਂ 'ਨਈ' ਰੱਖਿਆ ਜਿਸ ਤੋਂ ਜਾਤੀ ਦਾ ਨਾਂ ਨਾਈ ਪਿਆ।'

ਭਗਤ ਸੈਣ ਜੀ ਆਪਣੀ ਹਰਿਦੁਆਰ ਯਾਤਰਾ ਤੋਂ ਦਿੱਲੀ ਪੁੱਜੇ ਅਤੇ ਉੱਥੋਂ ਹੀ ਰਿਆਸਤ ਰੇਵਾ ਦੇ ਬੰਦੇਲਖੰਡ ਦੀ ਪੁਰਾਣੀ ਰਾਜਧਾਨੀ ਬਾਧਵਗੜ੍ਹ ਚਲੇ ਗਏ। ਆਪਣੇ ਕੰਮ ਵਿਚ ਨਿਪੁੰਨ ਹੋਣ ਕਾਰਨ ਰੀਵਾ ਦੇ ਰਾਜੇ ਜੈ ਪਾਲ ਸਿੰਘ ਦੇ ਨਿੱਜੀ ਟਹਿਲੀਏ ਬਣੇ ਅਤੇ ਨਾਲ-ਨਾਲ ਭਗਤਾਂ-ਸੰਤਾਂ ਦਾ ਸਤਿਸੰਗ ਵੀ ਕੀਤਾ। ਆਪ ਬਾਰੇ ਇਕ ਕਥਾ ਪ੍ਰਸਿੱਧ ਹੈ ਕਿ ਇਕ ਦਿਨ ਭਗਤੀ ਵਿਚ ਲਿਵਲੀਨ ਰਹਿ ਕੇ ਸਮੇਂ ਸਿਰ ਰਾਜੇ ਦੀ ਟਹਿਲ-ਸੇਵਾ ਲਈ ਨਾ ਪੁੱਜ ਸਕੇ। ਕਿਹਾ ਜਾਂਦਾ ਹੈ ਕਿ ਆਪ ਦੀ ਥਾਂ ਈਸ਼ਵਰ ਨੇ ਸਾਰਾ ਕਾਰਜ ਨਿਭਾਇਆ। ਜਦੋਂ ਡਰਦੇ-ਡਰਦੇ ਭਗਤ ਸੈਣ ਜੀ ਪੁੱਜੇ ਤਾਂ ਰਾਜੇ ਨੇ ਕਿਹਾ, "ਮੈਂ ਤਾਂ ਪਹਿਲਾਂ ਹੀ ਬੜਾ ਪ੍ਰਸੰਨ ਹੋ ਗਿਆ ਸੀ। ਤੁਸੀਂ ਫਿਰ ਕਿਉਂ ਮੁੜ ਆਏ? ਭਗਤ ਸੈਣ ਜੀ ਹੈਰਾਨ ਰਹੇ। ਗੈਰਹਾਜ਼ਰੀ ਕਾਰਨ ਮੈਨੂੰ ਨੌਕਰੀ ਤੋਂ ਕੱਢਣ ਦੀ ਥਾਂ ਪ੍ਰਸੰਸਾ ਮਿਲ ਰਹੀ ਹੈ ਤਾਂ ਆਪ ਨੇ ਰਾਜੇ ਸਾਹਮਣੇ ਆਪਣਾ ਭੇਦ ਦੱਸਿਆ ਤਾਂ ਰਾਜਾ ਆਪ ਜੀ ਦਾ ਸ਼ਰਧਾਲੂ ਬਣ ਗਿਆ।

ਦੱਖਣ ਭਾਰਤ ਵਿਚ ਉਸ ਸਮੇਂ ਭਗਤੀ ਅੰਦੋਲਨ ਜ਼ੋਰਾਂ 'ਤੇ ਸੀ। ਇਹ ਲਹਿਰ ਹੌਲੀ-ਹੌਲੀ ਉੱਤਰੀ ਭਾਰਤ ਵਿਚ ਪਨਪੀ। ਰਾਮਾਨੁਜ ਚਾਰਯ ਨੇ ੧੧ਵੀਂ ਸਦੀ ਵਿਚ ਸ਼ਾਸ਼ਤਰੀ ਪੱਧਤੀ ਨਾਲ ਸਰਗੁਣ ਭਗਤੀ ਦਾ ਨਿਰੂਪਣ ਕੀਤਾ। ਭਗਤੀ ਅੰਦੋਲਨ ਨੂੰ ਉੱਤਰੀ ਭਾਰਤ ਵਿਚ ਫੈਲਾਉਣ ਤੇ ਵਿਕਸਿਤ ਕਰਨ ਦਾ ਸਿਹਰਾ ਕਾਲ ਦਰਸ਼ੀ ਭਗਤ ਕਵੀਆਂ ਦੇ ਸਿਰ ਬੱਝਦਾ ਹੈ। ਰਾਮਾਨੁਜ ਤੋਂ ਪਿੱਛੋਂ ਰਾਮਾਨੰਦ ਵੈਸ਼ਣਵ ਭਗਤੀ ਸੰਪ੍ਰਦਾਇ ਦੇ ਸਭ ਤੋਂ ਵੱਧ ਪ੍ਰਭਾਵਸ਼ਾਲੀ ਨੇਤਾ ਹੋਏ ਹਨ। ਆਪ ਦੀ ਅਗਵਾਈ ਵਿਚ ਪ੍ਰਚਾਰੀ 'ਪ੍ਰਪੱਤੀ' ਦੀ ਭਾਵਨਾ ਸਭ ਤੋਂ ਉੱਪਰ ਨਿਖਰ ਕੇ ਆਈ। 'ਪ੍ਰਪੱਤੀ' ਤੋਂ ਭਾਵ ਹੈ, 'ਖ਼ੁਦ ਨੂੰ ਹਰ ਤਰ੍ਹਾਂ ਭਗਵਾਨ ਦੀ ਸ਼ਰਨ ਵਿਚ ਕਰ ਕੇ ਆਤਮ-ਸਮਰਪਣ ਕਰ ਦੇਣਾ।' ਆਪ ਨੇ ਭਗਤ ਕਬੀਰ ਜੀ, ਭਗਤ ਰਵਿਦਾਸ ਜੀ, ਭਗਤ ਧੰਨਾ ਜੀ, ਭਗਤ ਸੈਣ ਜੀ ਤੇ ਭਗਤ ਪੀਪਾ ਜੀ ਆਦਿ ਸ਼ਿਸ਼ਾਂ ਨੂੰ ਨਿਰਗੁਣ ਬ੍ਰਹਮ ਨਾਲ ਜੋੜ ਕੇ ਵਧੇਰੇ ਵਿਸ਼ਾਲਤਾ ਤੇ ਉਦਾਰਤਾ ਦਾ ਸਬੂਤ ਦਿੱਤਾ। ਇਹ ਪ੍ਰਸਿੱਧ ਹੈ :

*ਭਗਤੀ ਦ੍ਰਾਵਿੜ ਉਪਜੀ ਲਾਏ ਰਾਮਾਨੰਦ॥*
*ਪ੍ਰਗਟ ਕੀਓ ਕਬੀਰ ਨੇ ਸਪਤ ਦ੍ਵੀਪ ਨੌ ਖੰਡ।*

ਇਸ ਪ੍ਰਕਾਰ ਸਪਸ਼ਟ ਹੈ ਕਿ ਨਿਰਗੁਣ ਧਾਰਾ ਦੇ ਪ੍ਰਮੁੱਖ ਕਵੀ ਨਿਰਗੁਣ ਤੇ ਸਰਗੁਣ ਵਿਚ ਕੋਈ ਭੇਦ ਨਹੀਂ ਮੰਨਦੇ। ਨਿਰਗੁਣ ਕਾਵਿ ਧਾਰਾ ਵਿਚ ਵਿਖਾਵੇ ਦੀ ਭਗਤੀ ਨੂੰ ਕੋਈ ਸਥਾਨ ਪ੍ਰਾਪਤ ਨਹੀਂ ਕਿਉਂਕਿ ਅਨੇਕ ਭਾਸ਼ਾਵਾਂ ਪ੍ਰਤੀ ਉਦਾਰ ਪੰਜਾਬੀ ਨਿਰਗੁਣ ਕਾਵਿ ਹੀ ਪੰਜਾਬ ਦੀ ਦੇਸ਼ਜ ਪ੍ਰਤਿਭਾ ਦਾ ਸਭ ਤੋਂ ਪ੍ਰਮਾਣਿਕ ਪ੍ਰਤੀਨਿਧੀ ਹੈ। ਭਗਤ ਸੈਣ ਜੀ ਰਚਿਤ 'ਕਬੀਰ-ਰਵਿਦਾਸ ਸੰਵਾਦ' ਵਿਚ ਨਿਰਗੁਣ ਤੇ ਸਰਗੁਣ ਤੇ ਸਰਗੁਣ ਦੇ ਪੱਖ 'ਤੇ ਚਰਚਾ ਕਰਦਿਆਂ ਭਗਤ ਸੈਣ ਜੀ ਨੇ ਭਗਤ ਕਬੀਰ ਜੀ ਦੇ ਨਿਰਗੁਣਵਾਦੀ ਪੱਖ ਦੀ ਅੰਤ ਵਿਚ ਵਿਜੈ ਹੋਈ ਦੱਸੀ ਹੈ। ਜਦੋਂ ਸਮੁੱਚੇ ਭਾਰਤ ਵਿਚ ਸੰਤ ਮੱਤ ਜਾਂ ਭਗਤੀ ਲਹਿਰ ਚੱਲੀ ਤਾਂ ਸੰਤ ਕਵੀਆਂ ਨੇ ਪਰਮਾਤਮਾ ਦਾ ਨਿਰਗੁਣ ਸਰੂਪ ਹੀ ਪਰਵਾਨ ਕੀਤਾ।

ਭਗਤਮਾਲਾ ਵਿਚ ਭਗਤ ਰਾਮਾਨੰਦ ਜੀ ਦੇ ੧੨ ਚੇਲਿਆਂ ਵਿਚ ਭਗਤ ਸੈਣ ਜੀ, ਭਗਤ ਪੀਪਾ ਜੀ, ਭਗਤ ਧੰਨਾ ਜੀ ਦੇ ਨਾਵਾਂ ਦਾ ਉਲੇਖ ਹੈ ਜੋ ਇਸ ਪ੍ਰਕਾਰ ਹੈ:

*ਪੀਪਾ, ਭਾਵਾਨੰਦ, ਰੈਦਾਸ, ਧੰਨਾ, ਸੈਣ, ਸੁਰਸਰ ਕੀ ਧਰ ਹਰਿ॥ (ਛਪਯ ੩੧)*

ਇਸ ਸਾਰੀ ਨਾਮ-ਮਾਲਾ ਵਿਚ ਭਗਤ ਸੈਣ ਜੀ ਦਾ ਨਾਂ ਮਹਾਰਾਸ਼ਟਰ ਦੇ ਸੰਤ ਸਾਹਿਤ ਵਿਚ ਵੀ ਆਉਂਦਾ ਹੈ। ਭਗਤ ਸੈਣ ਜੀ ਨੇ ਨਿਰਗੁਣ ਦੇ ਅਨੁਭਵ ਨੂੰ ਗੂੰਗੇ ਦੇ ਮਿਠਾਈ ਖਾਣ ਵਾਂਗ ਕਿਹਾ ਹੈ। ਇਹ ਵਰਣਨ ਇਸ ਪ੍ਰਕਾਰ ਹੈ :

*ਅਵਗਤ ਅਕਲ ਅਨੂਪਮ ਦੇਖਿਆ ਕਹਤਾ ਕਸਵਾ ਨਾ ਜਾਈ।*
*ਸੈਨ ਕਰੇ ਮਨ ਹੀ ਮਨ ਰਹਸੇ ਗੂੰਗੇ ਜਾਨ ਮਿਠਿਆਈ।*

ਭਗਤ ਸੈਣ ਜੀ ਦੀ ਰਚਨਾ ਭਗਤੀ ਅਤੇ ਨਿਮਰਤਾ ਵਿਚ ਓਤਪੋਤ ਹੈ। ਕਿਰਤ ਕਰਦਿਆਂ ਹੋਇਆਂ ਵੀ ਆਪਣੇ ਉਦੇਸ਼ ਪੂਰਤੀ ਦੀ ਲਗਨ ਨੂੰ ਉਪੇਖਿਆ ਨਹੀਂ ਕੀਤਾ।

ਭਗਤ ਸੈਣ ਜੀ ਦੇ ਮਰਾਠੀ ਭਾਸ਼ਾ ਵਿਚ ਲਿਖੇ ਆਭੰਗ ਵੀ ਪ੍ਰਾਪਤ ਹੁੰਦੇ ਹਨ। ਭਗਤ ਪੀਪਾ ਜੀ, ਭਗਤ ਧੰਨਾ ਜੀ, ਭਗਤ ਸੈਣ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਭਗਤ ਸੈਣ ਜੀ ਦਾ ਇਕ ਪਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਧਨਾਸਰੀ ਰਾਗ ਵਿਚ ਹੈ ਜੋ ਇਸ ਪ੍ਰਕਾਰ ਹੈ :

*ਧੂਪ ਦੀਪ ਘ੍ਰਿਤ ਸਾਜਿ ਆਰਤੀ॥ ਵਾਰਨੇ ਜਾਉ ਕਮਲਾ ਪਤੀ॥੧॥*
*ਮੰਗਲਾ ਹਰਿ ਮੰਗਲਾ॥ ਨਿਤ ਮੰਗਲਾ ਰਾਜਾ ਰਾਮ ਰਾਇ ਕੋ॥੧॥ ਰਹਾਉ॥*
*ਊਤਮ ਦੀਅਰਾ ਨਿਰਮਲ ਬਾਤੀ॥ ਤੁਹੀ ਨਿਰੰਜਨੁ ਕਮਲਾ ਪਾਤੀ॥੨॥*
*ਰਾਮਾ ਭਗਤਿ ਰਾਮਾਨੰਦੁ ਜਾਨੈ॥ ਪੂਰਨ ਪਰਮਾਨੰਦੁ ਬਖਾਨੈ॥੩॥*

(ਬਾਕੀ ਸਫਾ ੫੫ 'ਤੇ)

# ਬੀਬੀ ਪ੍ਰਧਾਨ ਕੌਰ

*-ਡਾ. ਅਮਰਜੀਤ ਕੌਰ**

ਬੀਬੀ ਪ੍ਰਧਾਨ ਕੌਰ ਪਟਿਆਲੇ ਦੇ ਬਾਬਾ ਆਲਾ ਸਿੰਘ ਦੇ ਪੁੱਤਰ ਰਾਜਾ ਭੂਮੀਆ ਸਿੰਘ ਦੀ ਪੁੱਤਰੀ ਸੀ। ਇਸ ਦੀ ਸਗਾਈ ਬਾਬਾ ਬੁੱਢਾ ਜੀ ਦੀ ਛੇਵੀ ਵੰਸ਼ ਭਾਈ ਗੁਰਬਖਸ਼ ਸਿੰਘ ਜੀ ਉਰਫ ਭਾਈ ਰਾਮ ਕੁਇਰ ਜੀ ਦੇ ਵੱਡੇ ਸਪੁੱਤਰ ਭਾਈ ਮੋਹਰ ਸਿੰਘ ਨਾਲ ਹੋਈ ਸੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤ ਸਮਾ ਜਾਣ ਤੋਂ ਬਾਅਦ ਭਾਈ ਗੁਰਬਖਸ਼ ਸਿੰਘ ਜੀ ਨੰਦੇੜ ਤੋਂ ਵਾਪਸ ਆਪਣੇ ਪਿੰਡ ਆ ਗਏ। ਆਪ ਜੀ ਦੇ ਆਉਣ ਉਪਰੰਤ ਭਾਈ ਮੋਹਰ ਸਿੰਘ ਜੀ ਦਾ ਵਿਆਹ ਬੀਬੀ ਪ੍ਰਧਾਨ ਕੌਰ ਨਾਲ ਹੋਇਆ।

ਜਿੱਥੇ ਝੰਡੇ ਰਾਮਦਾਸਪੁਰ ਵਾਲੇ 'ਬ੍ਰਿਧ ਕੇ' ਇਕ ਵਡੀ ਰਿਆਸਤ ਦੇ ਮਾਲਕ ਸਨ। ਉੱਥੇ ਪਟਿਆਲਾ ਪਤੀਆਂ ਨੇ ਬੀਬੀ ਪ੍ਰਧਾਨ ਕੌਰ ਦਾ ਵਿਆਹ ਪੂਰੇ ਸ਼ਾਹੀ ਅੰਦਾਜ਼ ਵਿਚ ਕੀਤਾ। ਤੋਹਫ਼ੇ ਵਜੋਂ ਹਾਥੀ, ਘੋੜੇ, ਪਾਲਕੀਆਂ, ਸੇਵਕ ਅਤੇ ਗੋਲ਼ੀਆਂ ਵੀ ਆਈਆਂ।

ਬੀਬੀ ਪ੍ਰਧਾਨ ਕੌਰ ਦੇ ਘਰ ਇਕ ਪੁੱਤਰ ਪੈਦਾ ਹੋਇਆ। ਜਿਸ ਦਾ ਨਾਮ ਰੂਪ ਸਿੰਘ ਰੱਖਿਆ ਜੋ ਛੇਤੀ ਚਲਾਣਾ ਕਰ ਗਿਆ। ਫਿਰ ਬੀਬੀ ਜੀ ਨੇ ਆਪਣੇ ਸਹੁਰੇ ਭਾਈ ਗੁਰਬਖਸ਼ ਸਿੰਘ ਜੀ ਅੱਗੇ ਭਾਈ ਮੋਹਰ ਸਿੰਘ ਦੀ ਦੂਜੀ ਸ਼ਾਦੀ ਲਈ ਅਰਜ਼ ਕੀਤੀ। ਬੀਬੀ ਦੇ ਕਹਿਣ 'ਤੇ ਭਾਈ ਮੋਹਰ ਸਿੰਘ ਦਾ ਵਿਆਹ ਕੰਦੋਵਾਲੀ ਦੇ ਜ਼ਿਮੀਦਾਰ ਭਾਈ ਲੰਗਰ ਸਿੰਘ ਦੀ ਪੁੱਤਰੀ ਦੇਸੋ ਨਾਲ ਹੋਇਆ। ਬੀਬੀ ਦੇਸੋ ਤੋਂ ਬਾਲਕ ਵਡਭਾਗ ਸਿੰਘ ਪੈਦਾ ਹੋਇਆ। ਭਾਈ ਲੰਗਰ ਜੀ ਨੇ ੮੦ ਪਿੰਡ ਤੇ ੧੧ ਖੂਹ ਦਾਜ ਵਿਚ ਦਿੱਤੇ ਹੋਣ ਕਰਕੇ ਪੈਲੀ ਦੀ ਸੰਭਾਲ ਲਈ ਭਾਈ ਮੋਹਰ ਸਿੰਘ ਮਹਿਲ ਜੰਡਿਆਲਾ ਆ ਗਏ। ਪਰ ਉਸ ਵਕਤ ਇਹੋ ਜਿਹਾ ਵਰਤਾਰਾ ਵਰਤਿਆ ਕਿ ਬਾਲਕ ਵਡਭਾਗ ਸਿੰਘ ਅਤੇ ਉਸ ਦੀ ਮਾਤਾ ਦੇਸੋ ਤਤਛਿੰਨ ਚਲਾਣਾ ਕਰ ਗਏ।

ਫਿਰ ਬੀਬੀ ਪ੍ਰਧਾਨ ਕੌਰ ਨੇ ਆਪਣੇ ਪਤੀ ਮੋਹਰ ਸਿੰਘ ਦਾ ਵਿਆਹ ਤੀਜੀ ਵਾਰੀ, ਬੈਂਸ ਪਿੰਡ ਦੇ ਜ਼ਿਮੀਦਾਰ ਦੀ ਧੀ ਨਿਸਤਾਰਾਂ ਨਾਲ ਕੀਤਾ। ਜਿਸ ਤੋਂ ਦੋ ਪੁੱਤਰ, ਵੱਡਾ ਭਾਈ ਸ਼ਾਮ ਸਿੰਘ ਤੇ ਛੋਟਾ ਭਾਈ ਆਭਾ ਸਿੰਘ ਪੈਦਾ ਹੋਏ।

ਵੱਡੇ ਪੁੱਤਰ ਭਾਈ ਸ਼ਾਮ ਸਿੰਘ ਨੂੰ ਬੀਬੀ ਪ੍ਰਧਾਨ ਕੌਰ ਨੇ ਆਪਣੀ ਗੋਦੀ ਵਿਚ ਪਾ ਲਿਆ ਤੇ ਪੁੱਤਰ ਦੀ ਪਰਵਰਿਸ਼ ਸ਼ਾਹੀ ਤੌਰ ਤਰੀਕੇ ਨਾਲ ਕਰਨ ਲੱਗੀ। ਭਾਈ

**ਪਿੰਡ ਤੇ ਡਾਕ : ਇੱਬਣ ਕਲਾਂ, ਝਬਾਲ ਰੋਡ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ, ਮੋ. ੯੭੮੦੬-੩੫੧੯੭*

ਸ਼ਾਮ ਸਿੰਘ ਬੀਬੀ ਪ੍ਰਧਾਨ ਕੌਰ ਦੇ ਪੁੱਤਰ ਜਾਣੇ ਜਾਂਦੇ ਸਨ ਤੇ ਪਟਿਆਲੇ ਦਾ ਰਾਜਾ ਭੂਮੀਆ ਸਿੰਘ ਦੇ ਦੋਹਤਰੇ ਕਹੇ ਜਾਂਦੇ ਸਨ।

ਬੀਬੀ ਪ੍ਰਧਾਨ ਕੌਰ ਨੇ ਭਾਈ ਸ਼ਾਮ ਸਿੰਘ ਤੇ ਭਾਈ ਆਭਾ ਸਿੰਘ ਲਈ ਮਹੱਲ ਬਣਵਾਏ। ਮਹੱਲਾਂ ਦੇ ਬੁਰਜਾਂ 'ਤੇ ਹਰ ਵੇਲੇ ਫੌਜੀ ਤਿਆਰ-ਬਰ-ਤਿਆਰ ਰਹਿੰਦੇ ਸਨ। ਕਿਲ੍ਹੇ ਵਰਗੇ ਮਹੱਲ ਦੀ ਕੰਧ ਏਡੀ ਚੌੜੀ ਸੀ ਕਿ ਕੰਧ ਉੱਪਰ ਚਾਰ ਘੋੜੇ ਇਕੱਠੇ ਦੌੜ ਸਕਦੇ ਸਨ। ਮਹਿਲ ਵਿਚ ਪਾਣੀ ਦੇ ਹੌਜ਼ ਬਣਵਾਏ। ਇਨ੍ਹਾਂ ਹੌਜ਼ਾਂ ਵਿਚ ਰਾਵੀ ਦਰਿਆ ਦੀ ਇਕ ਸੱਕੀ ਜਿਸ ਵਿਚ ਕਲਾ ਲੱਗੀ ਹੁੰਦੀ ਸੀ। ਇਹ ਕਲਾ ਮਹਿਲਾਂ ਦੇ ਹੌਜ਼ਾਂ ਵਿਚ ਪਾਣੀ ਦੀ ਸਪਲਾਈ ਕਰਦੀ ਸੀ।

ਆਪਣੀ ਮਾਤਾ ਪ੍ਰਧਾਨ ਕੌਰ ਦੇ ਨਿਰਦੇਸ਼ਨਾ ਹੇਠ ਭਾਈ ਸ਼ਾਮ ਸਿੰਘ ਨੇ ਪੰਜ ਕਿਲ੍ਹੇ ਬਣਵਾਏ। ਪਹਿਲਾ ਕਿਲ੍ਹਾ ਸ਼ਾਮਪੁਰਾ, ਜੋ ਝੰਡੇ ਰਾਮਦਾਸਪੁਰ ਤੋਂ ਪਹਾੜ ਦੀ ਬਾਹੀ ਚੜ੍ਹਦੇ ਪਾਸੇ ਹੈ। ਦੂਜਾ ਸ਼ਾਹਪੁਰ ਜੋ ਝੰਡੇ ਰਾਮਦਾਸਪੁਰ ਤੋਂ ੧੦ ਕਿਲੋਮੀਟਰ ਦੀ ਵਿੱਥ 'ਤੇ ਉੱਤਰ-ਪੱਛਮ ਵੱਲ ਹੈ। ਤੀਜਾ ਕਿਲ੍ਹਾ ਸ਼ਾਮਨਗਰ ਵਿਚ ਤੇ ਚੌਥਾ ਭੰਗਾਲੀ ਪਿੰਡ ਵਿਚ ਬਣਵਾਇਆ।

ਬੀਬੀ ਪ੍ਰਧਾਨ ਕੌਰ ਨੇ ਹਥਿਆਰ ਸੁਰੱਖਿਅਤ ਰੱਖਣ ਲਈ ਇਕ ਦਮਦਮਾ ਬਣਵਾਇਆ ਸੀ। ਇਹ ਹੁਣ ਵੀ ਕਾਫੀ ਹੱਦ ਤਕ ਗੁਰਦੁਆਰਾ ਤਪ-ਅਸਥਾਨ ਵਿਖੇ ਸੁਰੱਖਿਅਤ ਹੈ। ਇਹ ਇਕ ਗੋਲ ਬੁਰਜਨੁਮਾ ਉੱਚੀ ਇਮਾਰਤ ਹੈ। ਧੁਰ ਉੱਪਰ ਇਕ ਨੁੱਕਰ ਤੇ ਭੌਣੀ ਲੱਗੀ ਹੋਈ ਹੈ। ਇਸ ਦਮਦਮੇ ਦੇ ਵਿਚ ਹੀ ਖੂਹੀ ਹੈ ਜਿਸ ਵਿੱਚੋਂ ਪਾਣੀ ਲੈਣ ਦੀ ਵਿਵਸਥਾ ਧੁਰ ਉੱਪਰੋਂ ਹੈ। ਇਸ ਖੂਹੀ ਨੂੰ 'ਅਸਮਾਨੀ ਤਾਰਾ ਖੂਹੀ' ਕਿਹਾ ਜਾਂਦਾ ਹੈ। ਖੂਹੀ ਦਾ ਪਾਣੀ ਤਾਰੇ ਵਾਂਗ ਦਿਸਦਾ ਹੈ। ਇਸ ਵਿਚ ਇਹ ਕਾਰਾਗਰੀ ਸੀ ਕਿ ਜੇਕਰ ਕਿਤੇ ਦੁਸ਼ਮਣ ਦਮਦਮੇ ਨੂੰ ਅੱਗ ਵੀ ਲਗਾ ਦੇਵੇ ਤਾਂ ਖੂਹੀ ਵਿੱਚੋਂ ਪਾਣੀ ਲੈ ਕੇ ਇਹ ਤਸਲਾ ਟਾਇਪ ਜਗ੍ਹਾ ਵਿਚ ਪਾ ਦਿੱਤਾ ਜਾਏ ਤਾਂ ਪਾਣੀ ਆਟੋਮੈਟਿਕ ਦਰਵਾਜ਼ੇ 'ਤੇ ਪਵੇਗਾ ਤੇ ਅੱਗ ਨਹੀਂ ਲੱਗ ਸਕੇਗੀ।

ਇਸ ਤਰਾਂ ਬੀਬੀ ਪ੍ਰਧਾਨ ਕੌਰ ਜੀ ਨੇ ਝੰਡੇ ਰਾਮਦਾਸਪੁਰ ਵਿਖੇ ਇਹੋ ਜਿਹੀਆਂ ਨਾਯਾਬ ਇਮਾਰਤਾਂ ਤਿਆਰ ਕਰਵਾਈਆਂ।

ਭਾਈ ਗੁਰਬਖਸ਼ ਸਿੰਘ ਜੀ ਬ੍ਰਹਮ ਗਿਆਨੀ ਸਨ। ਉਹ ਦੀਵਾਨ ਸਮੇਂ ਬ੍ਰਹਮ ਅਵਸਥਾ ਵਿਚ ਸੰਗਤ ਨੂੰ ਗੁਰੂ ਸਾਖੀਆਂ ਸੁਣਾਉਂਦੇ। ਉਸ ਸਮੇਂ ਬੀਬੀ ਜੀ ਭਾਈ ਸਾਹਿਬ ਸਿੰਘ ਲਿਖਾਰੀ ਪਾਸੋਂ ਸਾਖੀਆਂ ਲਿਖਵਾਈ ਗਏ। ਬੀਬੀ ਜੀ ਆਪ ਦੀਵਾਨ ਵਿਚ ਬੈਠ ਕੇ ਪ੍ਰਵਚਨ ਸੁਣਦੇ ਸਨ ਤੇ ਭਾਈ ਸਾਹਿਬ ਸਿੰਘ ਦੀ ਲਿਖਵਾਉਣ ਵਿਚ ਮਦਦ ਵੀ ਕਰਦੇ। ਭਾਈ ਸਾਹਿਬ ਸਿੰਘ ਪਹਿਲਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਕਵੀ ਸਨ ਤੇ ਫਿਰ ਉਹ ਰਮਦਾਸ ਆ ਟਿਕੇ ਸਨ। ਉਨ੍ਹਾਂ ਨੂੰ ਬੀਬੀ ਜੀ ਨੇ ਪੂਰਾ ਮਾਣ-ਸਨਮਾਣ ਦੇ ਕੇ ਰੱਖਿਆ ਹੋਇਆ ਸੀ। ਬੀਬੀ ਜੀ ਆਪ ਗੁਰਮੁਖੀ

ਅਤੇ ਫ਼ਾਰਸੀ ਦੇ ਚੰਗੇ ਵਿਦਵਾਨ ਸਨ। ਲਿਖਤਾਂ ਦੀ ਸੰਭਾਲ ਉਹ ਆਪ ਖੁਦ ਕਰਦੇ ਸਨ।

ਬੀਬੀ ਪ੍ਰਧਾਨ ਕੌਰ ਨੇ ਆਪਣੇ ਪੁੱਤਰ ਭਾਈ ਸ਼ਾਮ ਸਿੰਘ ਦੀ ਦੇਹ ਅਰੋਗਤਾ ਬਣਾਈ ਰੱਖਣ ਲਈ ਪੰਦਰਾਂ ਸੌ ਏਕੜ ਵਿਚ ਹਿਰਨੀਆਂ ਰਖਵਾਈਆਂ। ਹਿਰਨੀਆਂ ਦਾ ਦੁੱਧ ਭਾਈ ਸ਼ਾਮ ਸਿੰਘ ਨੂੰ ਦਿੱਤਾ ਜਾਂਦਾ ਸੀ।

ਕਾਬਲੇਗੌਰ ਹੈ ਕਿ ਬਾਬਾ ਬੁੱਢਾ ਜੀ ਦੇ ਪਰਵਾਰ ਦਾ ਪਿਛੋਕੜ ਸ਼ੁਰੂ ਤੋਂ ਹੀ ਰਾਜਿਆਂ-ਮਹਾਰਾਜਿਆਂ ਨਾਲ ਸੰਬੰਧਿਤ ਹੈ। ਇਨ੍ਹਾਂ ਦੇ ਪਿਤਾ ਭਾਈ ਸੁੱਘਾ ਜੀ ਤੇ ਦਾਦਾ ਭਾਈ ਗੱਗੋ ਜੀ ੨੨ ਪਿੰਡਾਂ ਦੇ ਮਾਲਕ ਸਨ। ਬਾਬਾ ਬੁੱਢਾ ਜੀ ਦਾ ਜਨਮ ਵੀ ਗੱਗੋ ਨੰਗਲ ਦੇ ਕਿਲ੍ਹੇ (ਮੌਜੂਦਾ ਕੱਥੂਨੰਗਲ) ਵਿਖੇ ਹੋਇਆ ਸੀ। ਰਾਵੀ ਦਰਿਆ ਦੇ ਲਾਗੇ-ਚਾਗੇ ਦੇ ੧੫੦ ਪਿੰਡਾਂ ਦੀ ਮਾਲਕੀ ਇਨ੍ਹਾਂ ਕੋਲ ਸੀ। ਫਿਰ ਇਹ ਪਿੰਡ ੩੮੪ ਹੋ ਗਏ। ਭਾਈ ਗੁਰਬਖਸ਼ ਸਿੰਘ ਜੀ ਤਕ ਇਹ ਪਰਵਾਰ ੧੧੮੪ ਪਿੰਡਾਂ ਦਾ ਮਾਲਕ ਸੀ।

ਉਪਰੋਕਤ ਲਿਖਣ ਤੋਂ ਭਾਵ ਹੈ ਕਿ ਕੋਈ ਗਰੀਬੜਾ ਜਿਹਾ ਜ਼ਿਮੀਦਾਰਾਂ ਦਾ ਘਰ ਨਹੀਂ ਸੀ। ਬਲਕਿ ਰਿਆਸਤ ਦੇ ਮਾਲਕ ਸਨ। ਬਕਾਇਦਾ ਮੁਗ਼ਲ ਸਰਕਾਰ ਨੂੰ ਮਾਮਲਾ ਤਾਰਦੇ ਸਨ ਜਿਵੇਂ ਬਾਕੀ ਚੌਧਰੀ ਮਾਮਲਾ ਤਾਰਦੇ ਸਨ। ਇਨ੍ਹਾਂ ਪਿੰਡਾਂ ਦੀਆਂ ਮਾਲਕੀਆਂ ਦੇ ਪਟੇ ਮਹੰਤਾਂ ਪਾਸ ਸਨ।

ਜੀਵਨ ਚਰਿਤ੍ਰ ਸ੍ਰੀ ਬਾਬਾ ਬੁੱਢਾ ਸਾਹਿਬ ਜੀ ਵਿਚ ਲੇਖਕ ਭਾਈ ਮੰਗਲ ਸਿੰਘ ਮਾਮੂਪੁਰੀਆ ਸਫ਼ਾ ੫੪੨ ਤੇ ਚੌਪਈ ਲਿਖਦੇ ਹਨ। ਜਿਸ ਵਿਚ ਇਸ ਘਰ ਦਾ ਰਾਜ-ਕਾਜ ਤੇ ਬੀਬੀ ਪ੍ਰਧਾਨ ਕੌਰ ਦੀ ਸ਼ਖ਼ਸੀਅਤ ਦੀ ਝਲਕ ਸਪਸ਼ਟ ਹੁੰਦੀ ਹੈ।

**ਚੌਪਈ**

*ਰਾਜ ਸਾਜ ਬੀਬੀ ਬਨਵਾਏ। ਪਤਨੀ ਮੋਹਰ ਸਿੰਘ ਦੀ ਗਾਏ।*
*ਘੋੜੇ ਹਾਥੀ ਊਠ ਅਪਾਰ। ਚਾਰ ਹਜ਼ਾਰ ਘੋੜ ਅਸਵਾਰ।*
*ਕਰਾ ਪ੍ਰਬੰਧ ਸੀਗਾ ਅਤਭਾਰੀ। ਪਰਜਾ ਸੁਖੀ ਵਸਾਈ ਸਾਰੀ।*
*ਪੁਰ ਰਾਮਦਾਸ ਕਿਲ੍ਹਾ ਸੀ ਜਾਨੋ। ਸੋ ਭੀ ਕੀਤਾ ਠੀਕ ਪਛਾਨੋ।*
*ਦਰਸ਼ਨੀ ਜੋ ਦਰਵਾਜਾ ਜਾਨੋ। ਤਿਸ ਤੇ ਵਲ ਪਹਾੜ ਪਛਾਨੋ।*
*ਇਕ ਕਿਲ੍ਹਾ ਸੀ ਪੁਰ ਤੋ ਬਾਹਰ। ਹੈ ਨਿਸ਼ਾਨ ਹੁਣ ਤਕ ਤ੍ਰਿਸ ਜਾਹਰ।*
*ਇਹ ਸਭ ਕਾਰ ਪ੍ਰਧਾਨ ਕੌਰ ਪਛਾਨੋ। ਜੋ ਸਤਿਵੰਤ ਪਤਿਬ੍ਰਤ ਸੁਜਾਨੋ।*

- - - - - - -

*ਪਿੰਡ ਤਿੰਨ ਸੌ ਜਾਨ ਚੁਰਾਸੀ। ਜ਼ਰ ਖਰੀਦ ਸੀ ਤਿਸਦੇ ਖਾਸੀ।*
*ਗਯਾਰਾਂ ਸੌ ਚਵਰਾਸੀ ਸਾਰੇ। ਰਾਮਦਾਸ ਪੁਰ ਜ਼ਿਲਾ ਉਚਾਰੇ।*
*ਬਾਦਸ਼ਾਹ ਦਿੱਲੀ ਦਾ ਜੋਊ। ਟੱਕਾ ਤਾਰਦੇ ਸੀ ਤਿਸ ਕੋਊ।*

ਇਸੇ ਤਰ੍ਹਾਂ ਇਸ ਚੌਪਈ ਵਿਚ ਰਿਆਸਤ ਦੀਆਂ ਹੱਦਾਂ ਦਾ ਵੇਰਵਾ ਦਰਜ ਹੈ। ਮਾਤਾ ਪ੍ਰਧਾਨ ਕੌਰ ਆਪਣੇ ਪਤੀ ਭਾਈ ਮੋਹਰ ਸਿੰਘ ਦੇ ਚਲਾਣੇ ਤੋਂ ਬਾਅਦ ਆਪਣੇ ਪੇਕੇ ਪਿੰਡ ਬਰਨਾਲੇ ਚਲੇ ਗਏ। ਉਸ ਵੇਲੇ ਬਰਨਾਲਾ ਇਕ ਪਿੰਡ ਹੀ ਸੀ। ਇੱਥੇ ਕੋਈ ਸਤਿਸੰਗ ਨਹੀਂ ਸੀ, ਕੋਈ ਸੰਗਤ ਨਹੀਂ ਸੀ। ਕੋਈ ਬਾਣੀ ਦਾ ਪ੍ਰਵਾਹ ਨਹੀਂ ਸੀ। ਬੀਬੀ ਪ੍ਰਧਾਨ ਕੌਰ ਨੇ ਸ੍ਰੀ ਅੰਮ੍ਰਿਤਸਰ ਤੋਂ ਪੰਡਤ ਨਿੱਕਾ ਸਿੰਘ ਨਿਰਮਲੇ ਨੂੰ ਬਰਨਾਲੇ ਸੱਦ ਲਿਆ।

ਬੀਬੀ ਪ੍ਰਧਾਨ ਕੌਰ ਦੇ ਪਿਤਾ ਰਾਜਾ ਭੂਮੀਆ ਸਿੰਘ ਨੇ ਆਪਣੀ ਬੇਟੀ ਨੂੰ ੩੦ ਪਿੰਡ ਦੇ ਦਿੱਤੇ। ਜਿਨ੍ਹਾਂ ਦੀ ਆਮਦਨ ਤੋਂ ਉਹ ਆਪਣਾ ਖਰਚ ਚਲਾਉਣ ਲੱਗੇ। ਬਰਨਾਲੇ ਵਿਚ ਰੋਜ਼ ਦੀਵਾਨ ਸਜਣ ਲੱਗੇ। ਬੀਬੀ ਪ੍ਰਧਾਨ ਕੌਰ ਨੇ ਸਤਿਸੰਗ ਕੀਰਤਨ ਲਈ ਇਕ ਬਾਰਾਂਦਰੀ ਬਣਵਾਈ ਜਿੱਥੇ ਪੰਡਤ ਨਿੱਕਾ ਸਿੰਘ ਕਥਾ ਕਰਦੇ ਹੁੰਦੇ ਸਨ। ਬਾਅਦ ਵਿਚ ਇਹ ਬਾਰਾਂਦਰੀ ਤੇ ਖੁਡੀਆ ਪਿੰਡ ਮਾਤਾ ਪ੍ਰਧਾਨ ਕੌਰ ਨੇ ਪੰਡਤ ਨਿੱਕਾ ਸਿੰਘ ਨੂੰ ਦੇ ਦਿੱਤਾ। ਇਸ ਦਾ ਪਟਾ ਬਰਨਾਲੇ ਬਾਬਾ ਗਾਂਧਾ ਸਿੰਘ ਜੀ ਦੀ ਬਾਰਾਂਦਰੀ (ਧਰਮਸ਼ਾਲਾ) ਵਿਚ ਮੌਜੂਦ ਹੈ।

ਬੀਬੀ ਪ੍ਰਧਾਨ ਕੌਰ ਨੇ ਇਕ ਹਵੇਲੀ ਤੇ ਇਕ ਬੁੰਗਾ ਵੀ ਬਣਵਾਇਆ। ਇਸ ਬੁੰਗੇ ਨੂੰ 'ਮਲਵਈ ਬੁੰਗਾ' ਕਿਹਾ ਜਾਂਦਾ ਸੀ। ਇਸ ਦਾ ਪ੍ਰਬੰਧ ਪੰਡਤ ਨਿੱਕਾ ਸਿੰਘ ਦਾ ਚੇਲਾ ਰਣ ਸਿੰਘ ਕਰਦਾ ਰਿਹਾ ਫਿਰ ਭਾਈ ਸਾਉਣ ਸਿੰਘ ਤੋਂ ਬਾਅਦ ਭਾਈ ਠਾਕਰ ਸਿੰਘ ਕਰਦਾ ਰਿਹਾ ਸੀ।

ਭਾਈ ਮੋਹਰ ਸਿੰਘ ਜੀ ਤੋਂ ਬਾਅਦ ਭਾਈ ਕਾਹਨ ਸਿੰਘ, ਭਾਈ ਸੁਜਾਨ ਸਿੰਘ ਤੋਂ ਬਾਅਦ ਮਾਤਾ ਕਰਮ ਕੌਰ ਨੇ ਰਿਆਸਤ ਦੀ ਵਾਗਡੋਰ ਸੰਭਾਲੀ। ਉਪਰੰਤ ਰਿਆਸਤ ਦਾ ਕੋਈ ਮਾਲਕ ਨਾ ਰਹਿ ਜਾਣ ਕਾਰਨ ਬੀਬੀ ਕ੍ਰਮ ਕੌਰ ਦਾ ਭਰਾ ਚੜ੍ਹਤ ਸਿੰਘ ਰਿਆਸਤ ਦਾ ਮੁਖੀ ਬਣ ਗਿਆ। ਉਸ ਦੀਆਂ ਵਧੀਕੀਆਂ ਤੋਂ ਦੁਖੀ ਹੋ ਕੇ ਜਨਤਾ ਨੇ ਮਹਾਰਾਜਾ ਰਣਜੀਤ ਸਿੰਘ ਕੋਲ ਫਰਿਆਦ ਕੀਤੀ। ੧੮੨੯ ਈ: ਨੂੰ ਮਹਾਰਾਜਾ ਰਣਜੀਤ ਸਿੰਘ ਦੇ ਕਬਜ਼ੇ ਹੇਠ ਇਹ ਰਿਆਸਤ ਆ ਗਈ। ਫੌਜ ਨੇ ਜਿੱਥੇ ਹੋਰ ਲੁੱਟ ਕੀਤੀ ਉੱਥੇ ਭਾਈ ਗੁਰਬਖਸ਼ ਸਿੰਘ ਜੀ ਦੇ ਸਮੇਂ ਦੀਆਂ ਲਿਖੀਆਂ ਪੁਸਤਕਾਂ ਵੀ ਲੁੱਟ ਕੇ ਲੈ ਗਈ। ਜਿਨ੍ਹਾਂ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਬਰਨਾਲੇ ਪੰਡਤ ਨਿੱਕਾ ਸਿੰਘ ਦੇ ਚੇਲੇ ਭਾਈ ਰਣ ਸਿੰਘ ਨੂੰ ਦੇ ਦਿੱਤੀਆਂ।

ਵਰਣਨਯੋਗ ਹੈ ਕਿ ਇਹੀ ਪੁਸਤਕਾਂ ਸਨ ਜੋ 'ਪੰਜ ਸੌ ਸਾਖੀ'* ਅਤੇ 'ਸੌ ਸਾਖੀ' ਸਨ, ਜੋ ਮਹਾਂਕਵੀ ਭਾਈ ਸੰਤੋਖ ਸਿੰਘ ਦੇ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ'

*ਪ੍ਰੋ. ਪਿਆਰਾ ਸਿੰਘ ਪਦਮ ਅਨੁਸਾਰ ਜਿਵੇਂ 'ਸੌ ਸਾਖੀ' ਅੰਗਰੇਜਾਂ ਨੇ ਜ਼ਬਤ ਕਰ ਲਈ ਸੀ, ਜਿਸ ਕਰਕੇ 'ਸੌ ਸਾਖੀ' ਵਿਚ ਕਈ ਰਲੇਵੇਂ ਹੋ ਗਏ। ਇਸੇ ਤਰ੍ਹਾਂ ਹੋ ਸਕਦਾ ਹੈ ਕਿ 'ਪੰਜ ਸੌ ਸਾਖੀ' ਗ੍ਰੰਥ ਵੀ ਅੰਗਰੇਜ਼ਾਂ ਦੇ ਹੱਥ ਲੱਗ ਗਿਆ ਹੋਵੇ, ਤਾਂ ਹੀ ਤੇ ਭਾਈ ਸੰਤੋਖ ਸਿੰਘ ਤੋਂ ਬਾਅਦ ਇਸ ਦਾ ਕੁਝ ਪਤਾ ਨਹੀਂ ਲੱਗਾ।

ਲਿਖਣ ਦਾ ਆਧਾਰ ਬਣੀਆਂ। ਜਿਨ੍ਹਾਂ ਨੂੰ ਅੱਖੀਂ ਵੇਖਣ ਦੀ ਹਾਮੀ ਗਿਆਨੀ ਗਿਆਨ ਸਿੰਘ ਭਰਦੇ ਹਨ। ਇਸ ਤੋਂ ਬਾਅਦ ਇਹ ਕਿੱਥੇ ਗਈਆਂ ਜਿਸ ਦੀ ਹੁਣ ਤਕ ਕੋਈ ਉੱਘ-ਸੁੱਘ ਨਹੀਂ ਹੈ। ਕੇਵਲ 'ਸੌ ਸਾਖੀ' ਗ੍ਰੰਥ ਜੋ ਨਿਹੰਗ ਸਿੰਘਾਂ ਦੇ ਬੁੱਢੇ ਦਲ ਕੋਲ ਸੀ। ਉਸ ਦਾ ਵੀ ਹੁਣ ਪੂਰਾ ਤੇ ਅਸਲ ਰੂਪ ਉਪਲਭਧ ਨਹੀਂ ਹੈ।

ਅੱਜ ਸਾਡੇ ਕੋਲ ਸਿੱਖ ਇਤਿਹਾਸ ਦਾ ਮੂਲ ਸ੍ਰੋਤ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਹੈ। ਸਹੀ ਅਰਥਾਂ ਵਿਚ ਲਿਖਤਾਂ ਲਿਖਵਾਉਣ, ਸੰਭਾਲ ਕਰਨ, ਜਿਲਦ ਬੰਦ ਕਰਵਾਉਣ ਦੇ ਵੱਡੇ ਉੱਦਮ ਪਿੱਛੇ ਬੀਬੀ ਪ੍ਰਧਾਨ ਕੌਰ ਦਾ ਹੱਥ ਕਿਹਾ ਜਾ ਸਕਦਾ ਹੈ।



---

***ਭਗਤ ਸੈਣ ਜੀ*** *(ਸਫਾ ੫੦ ਦਾ ਬਾਕੀ ਹਿੱਸਾ)*

*ਮਦਨ ਮੂਰਤਿ ਭੈ ਤਾਰਿ ਗੋਬਿੰਦੇ॥ ਸੈਨੁ ਭਣੈ ਭਜੁ ਪਰਮਾਨੰਦੇ॥੪॥੨॥*

*(ਪੰਨਾ ੬੯੫)*

ਭਗਤ ਸੈਣ ਜੀ ਨੇ ਇਹ ਆਰਤੀ ਆਪਣੇ ਇਸ਼ਟ ਨਿਰੰਜਨ ਦੀ ਹੀ ਕੀਤੀ ਹੈ। ਨਿਰੰਜਨ ਸ਼ਬਦ ਦੀ ਵਰਤੋਂ ਇੱਥੇ ਮਾਇਆ ਦੇ ਪਤੀ ਵਿਸ਼ਨੂੰ ਦੇ ਸੰਕੇਤ ਰਾਹੀਂ ਕੀਤੀ ਹੈ ਜੋ ਕਮਲਾਪਤੀ ਕਰਕੇ ਵੀ ਜਾਣਿਆ ਜਾਂਦਾ ਹੈ। ਇੱਥੇ ਇਹ ਵੀ ਸਪਸ਼ਟ ਕਰਨਾ ਬਣਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਉਨ੍ਹਾਂ ਭਗਤਾਂ ਅਤੇ ਸੰਤ ਕਵੀਆਂ ਦੀ ਰਚਨਾ ਸ਼ਾਮਲ ਹੈ ਜੋ ਗੁਰੂ ਆਸ਼ੇ ਅਨੁਕੂਲ ਹੈ। ਇਸ ਲਈ ਭਗਤ ਸੈਣ ਜੀ ਦੀ ਬਾਣੀ ਨੂੰ ਕਿਸੇ ਹੋਰ ਪੱਖ ਤੋਂ ਵਿਚਾਰਨਾ ਨਿਰਮੂਲ ਹੋਵੇਗਾ। ਆਪ ਜੀ ਦੀ ਬਾਣੀ ਨੂੰ ਸਦੈਵ ਸਤਿਕਾਰਿਆ ਜਾਂਦਾ ਰਹੇਗਾ।

***ਹਵਾਲੇ ਅਤੇ ਟਿੱਪਣੀਆਂ***

*੧. ਸਿੱਖ, ਸਿੱਖੀ ਅਤੇ ਸਿਧਾਂਤ, ਸਫਾ ੧੯੩*

*੨. ਭਗਤ ਮਾਲਾ, ਸਫਾ ੫੨੫*

*੩. ਕਬੀਰ ਗ੍ਰੰਥ, ਸਫਾ ੬੨*

*੪. ਮਹਾਨ ਕੋਸ਼, ਸਫਾ ੧੨੨*

# ਸ਼ਹੀਦ ਰਣ ਸਿੰਘ ਮਾਦਪੁਰੀ

*-ਸ. ਸਿਮਰਜੀਤ ਸਿੰਘ**

ਜ਼ਿਲ੍ਹਾ ਲੁਧਿਆਣਾ ਦੀ ਤਹਿਸੀਲ ਸਮਰਾਲਾ ਵਿਚ ਦੋਰਾਹਾ-ਸਮਰਾਲਾ ਸੜਕ 'ਤੇ ਦੋਰਾਹੇ ਤੋਂ ੧੧ ਕਿਲੋਮੀਟਰ ਦੀ ਦੂਰੀ 'ਤੇ ਮਾਦਪੁਰ ਪਿੰਡ ਹੈ। ਇਸ ਪਿੰਡ ਵਿਚ ਬੇਨੀਪਾਲ ਭਾਈਚਾਰੇ ਦੇ ਲੋਕ ਵੱਸਦੇ ਹਨ। ਇਹ ਬਿਨੇਪਾਲ ਦੀ ਬੰਸ ਵਿੱਚੋਂ ਹਨ। ਰਾਜਾ ਜੱਗਦੇਉ ਪਰਮਾਰ ਨੇ ੨੧ਵੀਂ ਸਦੀ ਵਿਚ ਭੱਟਨੇਰ ਤੋਂ ਆ ਕੇ ਮਹਿਮੂਦ ਗਜ਼ਨਵੀ ਦੇ ਪੜੋਤੇ ਨੂੰ ਹਰਾ ਕੇ ਦਰਿਆ ਸਤਲੁੱਜ ਦੇ ਖੇਤਰ ਲੁਧਿਆਣਾ 'ਤੇ ਕਬਜ਼ਾ ਕਰ ਲਿਆ ਸੀ। ਇਸ ਲੜਾਈ ਵਿਚ ਬੇਨੀਪਾਲ ਭਾਈਚਾਰੇ ਦੇ ਲੋਕ ਵੀ ਰਾਜਾ ਜੱਗਦੇਉ ਪਰਮਾਰ ਦੀ ਸਹਾਇਤਾ ਲਈ ਨਾਲ ਆਏ ਸਨ। ਇਹ ਖੰਨਾ ਨੇੜੇ ਈਸੜੂ ਦੇ ਆਲੇ-ਦੁਆਲੇ ਅਬਾਦ ਹੋ ਗਏ। ਇਨ੍ਹਾਂ ਨੂੰ ਗੰਢੂ ਵੀ ਕਿਹਾ ਜਾਂਦਾ ਹੈ। ਮਾਦਪੁਰ ਪਿੰਡ ਦੇ ਵਸਨੀਕਾਂ ਨੇ ਅੰਗਰੇਜ਼ਾਂ ਤੋਂ ਭਾਰਤ ਨੂੰ ਅਜ਼ਾਦ ਕਰਵਾਉਣ ਲਈ ਅਤੇ ਦੇਸ਼ ਸੇਵਾ ਵਿਚ ਵਧ ਚੜ੍ਹ ਕੇ ਹਿੱਸਾ ਪਾਇਆ ਹੈ। ਇਸ ਪਿੰਡ ਦੇ ਵਸਨੀਕ ਸ. ਸੁੱਧ ਸਿੰਘ ਦੇ ਸਪੁੱਤਰ ਭਾਈ ਅਰਜਨ ਸਿੰਘ ਨੇ ਜੈਤੋ ਦੇ ਮੋਰਚੇ ਵਿਚ ਭਾਗ ਲੈ ਕੇ ਇਕ ਸਾਲ ਕੈਦ ਕੱਟੀ, ਭਾਈ ਸ਼ੇਰ ਸਿੰਘ, ਜਥੇਦਾਰ ਰਤਨ ਸਿੰਘ ਅਤੇ ਸ. ਹਰਨਾਮ ਸਿੰਘ ਨੇ ਅੰਗਰੇਜ਼ਾਂ ਦੀ ਧੱਕੇਸ਼ਾਹੀ ਦਾ ਵਿਰੋਧ ਕਰਦਿਆਂ ਜੇਲ੍ਹ ਕੱਟੀ। ਇੱਥੋਂ ਦੇ ਹੀ ਵਸਨੀਕ ਭਾਈ ਸੁੰਦਰ ਸਿੰਘ ਦੇ ਸਪੁੱਤਰ ਭਾਈ ਸ਼ੇਰ ਸਿੰਘ ਫੌਜੀ ਨੇ ਜੈਤੋ ਦੇ ਮੋਰਚੇ ਸਮੇਂ ਜੇਲ੍ਹ ਕੱਟੀ। ਭਾਈ ਗੁਰਦਿਆਲ ਸਿੰਘ ਦੇ ਸਪੁੱਤਰ ਸ. ਤਾਰਾ ਸਿੰਘ, ਭਾਈ ਹਜ਼ੂਰਾ ਸਿੰਘ ਦੇ ਸਪੁੱਤਰ ਸ. ਰਣ ਸਿੰਘ ਅਤੇ ਸ. ਪਾਲਾ ਸਿੰਘ ਦੇ ਸਪੁੱਤਰ ਸ. ਵਜ਼ੀਰ ਸਿੰਘ ਨੇ ਭਾਈ ਫੇਰੂ ਦੇ ਮੋਰਚੇ ਵਿਚ ਕੈਦ ਕੱਟੀ ਅਤੇ ੨੦੦-੨੦੦ ਰੁਪਏ ਜੁਰਮਾਨਾ ਅਦਾ ਕੀਤਾ। ਕੈਪਟਨ ਅਮਰਜੀਤ ਸਿੰਘ ਨੇ ੧੯੬੨ ਈ: ਵਿਚ ਚੀਨ ਦੀਆਂ ਫੌਜਾਂ ਦਾ ਮੁਕਾਬਲਾ ਕਰਦਿਆਂ ਸ਼ਹੀਦੀ ਪ੍ਰਾਪਤ ਕੀਤੀ। ਇਸੇ ਪਿੰਡ ਦੇ ਫੌਜੀ ਸ. ਪਹਾੜਾ ਸਿੰਘ ਨੇ ੧੯੬੫ ਈ: ਵਿਚ ਹਿੰਦ-ਪਾਕ ਜੰਗ ਵਿਚ ਦੁਸ਼ਮਣਾਂ ਨਾਲ ਜੂਝਦਿਆਂ ਸ਼ਹੀਦੀ ਪ੍ਰਾਪਤ ਕੀਤੀ। ਇਸੇ ਪਿੰਡ ਦੇ ਵਸਨੀਕ ਭਾਈ ਰਣ ਸਿੰਘ ਨਿਹੰਗ ਜੀ ਨੇ ਅੰਗਰੇਜ਼ਾਂ ਦੀ ਧੱਕੇਸ਼ਾਹੀ ਦਾ ਵਿਰੋਧ ਕਰਦਿਆਂ ਅਣਮਨੁੱਖੀ ਤਸੀਹੇ ਝਲਦਿਆਂ ਸ਼ਹਾਦਤ ਪ੍ਰਾਪਤ ਕੀਤੀ।

ਮਾਦਪੁਰ ਪਿੰਡ ਵਿਚ ਭਾਈ ਭੋਲਾ ਸਿੰਘ ਜੀ ਆਪਣੀ ਪਤਨੀ ਬੀਬੀ ਅਤਰ ਕੌਰ ਜੀ ਨਾਲ ਰਹਿੰਦੇ ਸਨ। ਇਨ੍ਹਾਂ ਦੇ ਘਰ ਦੋ ਪੁੱਤਰਾਂ ਸ. ਜੈਮਲ ਸਿੰਘ ਤੇ ਸ. ਰਣ

*ਸੰਪਾਦਕ ਗੁਰਮਤਿ ਪ੍ਰਕਾਸ਼/ਗੁਰਮਤਿ ਗਿਆਨ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ।

ਸਿੰਘ ਨੇ ਜਨਮ ਲਿਆ। ਸ. ਰਣ ਸਿੰਘ ਦਾ ਜਨਮ ੧੮੮੩ ਈ: ਵਿਚ ਹੋਇਆ। ਇਹ ਪਰਵਾਰ ਪਿਤਾ-ਪੁਰਖੀ ਗੁਰਮਤਿ ਦਾ ਪ੍ਰਚਾਰ ਅਤੇ ਨਾਮ-ਬਾਣੀ ਦਾ ਅਭਿਆਸੀ ਸੀ। ਇਸ ਪਿੰਡ ਦੇ ਆਲੇ-ਦੁਆਲੇ ਦੇ ਪਿੰਡਾਂ ਵਿਚ ਸਿੰਘ ਸਭਾ ਵੱਲੋਂ ਸੁਧਾਰ ਲਹਿਰ ਦਾ ਪ੍ਰਚਾਰ ਚੱਲਦਾ ਰਹਿੰਦਾ ਸੀ। ਸ. ਰਣ ਸਿੰਘ ਜੀ ਆਪਣੇ ਪਿਤਾ ਜੀ ਨਾਲ ਅਕਸਰ ਇਨ੍ਹਾਂ ਸਮਾਗਮਾਂ ਵਿਚ ਭਾਗ ਲੈਂਦੇ ਰਹਿੰਦੇ। ਆਪ ਨੇ ਪਿੰਡ ਦੀ ਹੀ ਧਰਮਸ਼ਾਲਾ ਦੇ ਉਦਾਸੀ ਸਾਧੂ ਬਾਵਾ ਸ਼ਾਮ ਦਾਸ ਜੀ ਤੋਂ ਗੁਰਮੁਖੀ ਪੜ੍ਹਨੀ ਸਿੱਖ ਕੇ ਗੁਰਬਾਣੀ ਦਾ ਪਾਠ ਅਧਿਐਨ ਕਰਨਾ ਸ਼ੁਰੂ ਕਰ ਦਿੱਤਾ। ਆਪ ਕੀਰਤਨ ਦੇ ਵੀ ਬੜੇ ਪ੍ਰੇਮੀ ਸਨ। ਆਪ ਗੁਰਮਤਿ ਪ੍ਰਚਾਰ ਦੇ ਨਾਲ-ਨਾਲ ਆਪਣੇ ਪਿਤਾ ਨਾਲ ਖੇਤੀ ਦੇ ਕੰਮ ਵਿਚ ਵੀ ਹੱਥ ਵਟਾਉਣ ਲੱਗ ਪਏ ਸਨ। ਸਿੰਘ ਸਭਾ ਲਹਿਰ ਦੇ ਪ੍ਰਭਾਵ ਅਧੀਨ ਆਪ ਖੰਡੇ ਦੀ ਪਾਹੁਲ ਪ੍ਰਾਪਤ ਕਰ ਕੇ ਤਿਆਰ-ਬਰ-ਤਿਆਰ ਸਿੰਘ ਸਜ ਕੇ ਬਾਣੀ ਅਤੇ ਬਾਣੇ ਦੇ ਪੱਕੇ ਧਾਰਨੀ ਬਣ ਗਏ। ਆਪ ਜੀ ਦਾ ਅਨੰਦ-ਕਾਰਜ ਗੁਰਸਿੱਖ ਪਰਵਾਰ ਦੀ ਬੀਬੀ ਪ੍ਰਸੰਨ ਕੌਰ ਜੀ ਨਾਲ ਨਾਭਾ ਰਿਆਸਤ ਦੇ ਪਿੰਡ ਬਲਾਣੇ ਵਿਖੇ ਹੋਇਆ। ਇਨ੍ਹਾਂ ਦੇ ਘਰ ਦੋ ਪੁੱਤਰ ਅਤੇ ਦੋ ਪੁੱਤਰੀਆਂ ਨੇ ਜਨਮ ਲਿਆ। ਆਪ ਨੇ ਪੰਥਕ ਕਾਰਜਾਂ ਵਿਚ ਵਧ-ਚੜ੍ਹ ਕੇ ਹਿੱਸਾ ਲੈਣਾ ਸ਼ੁਰੂ ਕਰ ਦਿੱਤਾ। ਆਪ ਜੀ ਬਾਰੇ ਮਸ਼ਹੂਰ ਹੈ ਕਿ ਇਕ ਵਾਰ ਅਕਾਲੀ ਜਥਾ ਸਮਰਾਲਾ ਨੇ ਫੈਸਲਾ ਕੀਤਾ ਕਿ ਹਰ ਇਕ ਤਹਿਸੀਲ ਦਾ ਜਥੇਦਾਰ ਘੱਟੋ-ਘੱਟ ੨੦੦ ਰੁਪਏ ਇਕੱਠੇ ਕਰ ਕੇ ਜਮ੍ਹਾਂ ਕਰਵਾਏ। ਆਪ ਜੀ ਆਪਣੇ ਇਲਾਕੇ ਦੇ ਜਥੇਦਾਰ ਸਨ, ਇਸ ਲਈ ਆਪ ਨੇ ੨੦੦ ਰੁਪਏ ਕਰਜ਼ਾ ਲੈ ਕੇ ਜਮ੍ਹਾ ਕਰਵਾ ਦਿੱਤੇ, ਇਹ ਕਰਜ਼ਾ ਉਤਾਰਨ ਲਈ ਇਨ੍ਹਾਂ ਨੂੰ ਬੜੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ।

ਨਾਭਾ ਪਤੀ ਮਹਾਰਾਜਾ ਹੀਰਾ ਸਿੰਘ ਅਤੇ ਰਾਣੀ ਜਸਮੇਰ ਕੌਰ ਦੇ ਘਰ ਰਾਜਕੁਮਾਰ ਰਿਪੁਦਮਨ ਸਿੰਘ ਦਾ ਜਨਮ ਹੀਰਾ ਮਹਲ ਨਾਭਾ ਵਿਖੇ ੪ ਮਾਰਚ, ੧੮੮੩ ਈ: ਨੂੰ ਹੋਇਆ ਸੀ। ਰਾਜਕੁਮਾਰ ਦਾ ਪਾਲਣ-ਪੋਸ਼ਣ ਬਹੁਤ ਚੰਗੇ ਢੰਗ ਨਾਲ ਕੀਤਾ ਗਿਆ। ਇਸ ਦੀ ਸਿੱਖਿਆ ਪ੍ਰਾਪਤੀ ਦੀ ਜ਼ਿੰਮੇਵਾਰੀ ਲਾਲਾ ਬਿਸ਼ਨ ਦਾਸ ਅਤੇ ਭਾਈ ਕਾਨ੍ਹ ਸਿੰਘ ਦੇ ਸਪੁਰਦ ਕੀਤੀ ਗਈ ਸੀ। ਇਨ੍ਹਾਂ ਤੋਂ ਇਲਾਵਾ ਬਾਬਾ ਅਤਰ ਸਿੰਘ ਜੀ ਮਸਤੂਆਣਾ ਵਾਲੇ ਵੀ ਆਪ ਜੀ ਨੂੰ ਗਿਆਨ ਨਾਲ ਭਰਪੂਰ ਕਰਦੇ ਰਹਿੰਦੇ ਸਨ। ਰਾਜਕੁਮਾਰ ਰਿਪੁਦਮਨ ਸਿੰਘ ਦਾ ਅਨੰਦ-ਕਾਰਜ ੧੯੦੧ ਈ: ਵਿਚ ਸ. ਗੁਰਦਿਆਲ ਸਿੰਘ (ਮਾਨ) ਦੀ ਪੁੱਤਰੀ ਬੀਬੀ ਜਗਦੀਸ਼ ਕੌਰ ਨਾਲ ਹੋਇਆ। ਸੰਨ ੧੯੦੬ ਈ: ਵਿਚ ਇਨ੍ਹਾਂ ਨੂੰ ੨ ਸਾਲ ਲਈ ਗਵਰਨਰ ਜਨਰਲ ਦੀ ਲੈਜਿਸਲੇਟਿਵ ਕੌਂਸਲ ਦਾ ਮੈਂਬਰ ਬਣਾਇਆ ਗਿਆ। ਇਸ ਦੌਰਾਨ ਆਪ ਨੇ ਅਨੰਦ ਮੈਰਿਜ਼ ਬਿੱਲ ਪਾਸ ਕਰਵਾਉਣ ਲਈ, ਤਿਆਰ ਕਰਵਾਇਆ। ਕੌਂਸਲ ਵਿਚ ਆਪ ਨੇ ਸਦਾ ਹੀ ਆਪਣੀ ਕੌਮ ਅਤੇ ਦੇਸ਼ ਦੇ ਹੱਕ ਵਿਚ ਅਵਾਜ਼ ਬੁਲੰਦ ਕੀਤੀ। ਇਨ੍ਹਾਂ

ਦੇ ਘਰ ੮ ਅਕਤੂਬਰ, ੧੯੦੮ ਈ: ਨੂੰ ਪੁੱਤਰੀ ਅਮਰ ਕੌਰ ਨੇ ਜਨਮ ਲਿਆ।

੨੫ ਦਸੰਬਰ, ੧੯੧੧ ਈ: ਨੂੰ ਮਹਾਰਾਜ ਹੀਰਾ ਸਿੰਘ ਦਾ ਦੇਹਾਂਤ ਹੋ ਗਿਆ। ਇਸ ਸਮੇਂ ਰਾਜਕੁਮਾਰ ਰਿਪੁਦਮਨ ਸਿੰਘ ਫ਼ਰਾਂਸ ਵਿਚ ਸੀ। ਦੇਸ਼ ਵਾਪਸ ਪਰਤਣ 'ਤੇ ੨੪ ਜਨਵਰੀ, ੧੯੧੨ ਈ: ਨੂੰ ਇਨ੍ਹਾਂ ਨੂੰ ਰਾਜ ਸਿੰਘਾਸਨ 'ਤੇ ਬਿਠਾਉਣ ਲਈ ਤਾਜਪੋਸ਼ੀ ਕੀਤੀ ਗਈ। ਇਸ ਰਸਮ ਨੂੰ ਆਪ ਨੇ ਸਿੱਖ ਮਰਯਾਦਾ ਅਨੁਸਾਰ ਕੀਤਾ ਅਤੇ ਕਿਸੇ ਵੀ ਅੰਗਰੇਜ਼ ਅਧਿਕਾਰੀ ਨੂੰ ਨਹੀਂ ਬੁਲਾਇਆ। ਅੰਗਰੇਜ਼ ਸਰਕਾਰ ਨੇ ਇਸ ਦਾ ਭਾਰੀ ਗੁੱਸਾ ਕੀਤਾ। ਸੰਨ ੧੯੧੪ ਈ: ਵਿਚ ਜਦੋਂ ਅੰਗਰੇਜ਼ ਸਰਕਾਰ ਨੇ ਇਨ੍ਹਾਂ ਤੋਂ ਜੰਗ ਲਈ ਫੌਜ ਮੰਗੀ ਤਾਂ ਇਨ੍ਹਾਂ ਨੇ ਫੌਜ ਭੇਜਣ ਤੋਂ ਨਾਂਹ ਕਰ ਦਿੱਤੀ। ਅੰਗਰੇਜ਼ ਸਰਕਾਰ ਦੇ ਸਿਆਸੀ ਭਗੌੜੇ ਵੀ ਨਾਭਾ ਰਿਆਸਤ ਵਿਚ ਆ ਪਨਾਹ ਲੈਂਦੇ ਸਨ। ਮਹਾਰਾਜਾ ਨਾਭਾ ਵੱਲੋਂ ਪ੍ਰਿੰਸ ਆਫ਼ ਵੇਲਜ਼ ਦਾ ਸਨਮਾਨ ਨਾ ਕਰਨ ਆਦਿ ਕਰਕੇ ਅੰਗਰੇਜ਼ਾਂ ਵੱਲੋਂ ਅੰਦਾਜ਼ਾ ਲਗਾਇਆ ਗਿਆ ਕਿ ਮਹਾਰਾਜਾ ਰਿਪੁਦਮਨ ਸਿੰਘ ਬਾਗੀ ਰੁਚੀ ਰੱਖਦਾ ਹੈ। ਅੰਗਰੇਜ਼ ਸਰਕਾਰ ਨੇ ਇਹ ਵੀ ਮਤਾ ਪਾਸ ਕਰ ਦਿੱਤਾ ਕਿ ਜਿਸ ਰਾਜੇ ਜਾਂ ਰਿਆਸਤ ਦੇ ਮਾਲਕ ਦੀ ਮੌਤ ਬਿਨਾਂ ਕਿਸੇ ਪੁੱਤਰ ਦੇ ਹੋਵੇਗੀ, ਉਸ ਰਿਆਸਤ ਦਾ ਸਾਰਾ ਪ੍ਰਬੰਧ ਅੰਗਰੇਜ਼ ਸਰਕਾਰ ਅਧੀਨ ਆ ਜਾਏਗਾ। ਮਹਾਰਾਜਾ ਰਿਪੁਦਮਨ ਸਿੰਘ ਨੇ ਸੰਨ ੧੯੧੮ ਈ: ਵਿਚ ਮੇਜਰ ਪ੍ਰੇਮ ਸਿੰਘ ਗਰੇਵਾਲ ਰਾਇਪੁਰੀਆ ਦੀ ਪੁੱਤਰੀ ਬੀਬੀ ਸਰੋਜਨੀ ਦੇਵੀ ਨਾਲ ਦੂਜੀ ਸ਼ਾਦੀ ਕਰ ਲਈ ਜਿਸ ਤੋਂ ਇਨ੍ਹਾਂ ਦੇ ਘਰ ੨੨ ਸਤੰਬਰ, ੧੯੧੯ ਈ: ਨੂੰ ਪੁੱਤਰ ਟਿੱਕਾ ਪ੍ਰਤਾਪ ਸਿੰਘ ਦਾ ਜਨਮ ਹੋਇਆ। ਅੰਗਰੇਜ਼ ਸਰਕਾਰ ਨੂੰ ਗਦਰੀਆਂ ਨਾਲ ਮਹਾਰਾਜੇ ਦੀਆਂ ਹਮਦਰਦੀ ਵਾਲੀਆਂ ਰਿਪੋਰਟਾਂ ਪਹੁੰਚਣੀਆਂ ਸ਼ੁਰੂ ਹੋ ਗਈਆਂ। ਸਿੱਖ ਗੁਰਦੁਆਰਾ ਸੁਧਾਰ ਲਹਿਰ ਅਤੇ ਨਨਕਾਣਾ ਸਾਹਿਬ ਦੇ ਸਾਕੇ ਸਮੇਂ ਵੀ ਮਹਾਰਾਜਾ ਰਿਪੁਦਮਨ ਸਿੰਘ ਦਾ ਵਿਸ਼ੇਸ਼ ਯੋਗਦਾਨ ਰਿਹਾ। ਨਨਕਾਣਾ ਸਾਹਿਬ ਦੇ ਸਾਕੇ ਦੇ ਰੋਸ ਵਜੋਂ ਆਪ ਨੇ ਕਾਲੀ ਪੱਗ ਬੰਨ੍ਹ ਕੇ ਸਰਕਾਰੀ ਪੱਧਰ 'ਤੇ ਮਾਤਮ ਵੀ ਮਨਾਇਆ।

ਪਟਿਆਲਾ ਅਤੇ ਨਾਭਾ ਰਿਆਸਤ ਦਾ ਆਪਸੀ ਝਗੜਾ ਹੋ ਗਿਆ। ਅੰਗਰੇਜ਼ਾਂ ਨੂੰ ਆਪਣਾ ਬਦਲਾ ਲੈਣ ਦਾ ਮੌਕਾ ਮਿਲ ਗਿਆ। ਸੰਨ ੧੯੨੨ ਈ: ਵਿਚ ਹਾਈਕੋਰਟ ਦੇ ਇਕ ਜੱਜ ਤੋਂ ਪੜਤਾਲ ਕਰਵਾਈ ਗਈ। ਅੰਗਰੇਜ਼ਾਂ ਦੀ ਸ਼ਹਿ 'ਤੇ ਜੱਜ ਨੇ ਰਿਪੋਰਟ ਵਿਚ ਮਹਾਰਾਜੇ ਨੂੰ ਦੋਸ਼ੀ ਕਰਾਰ ਦੇ ਦਿੱਤਾ। ਜੁਲਾਈ ੧੯੨੩ ਈ: ਨੂੰ ਮਹਾਰਾਜੇ ਨੂੰ ਨਾਭੇ ਦੀ ਰਾਜਗੱਦੀ ਛੱਡ ਕੇ ਗੁਜ਼ਾਰਾ ਭੱਤਾ ਲੈਣ ਲਈ ਮਜ਼ਬੂਰ ਕੀਤਾ ਗਿਆ। ਇਸ ਕਾਰਵਾਈ ਲਈ ਮਹਾਰਾਜੇ ਤੋਂ ਜਬਰਦਸਤੀ ਦਸਤਖਤ ਵੀ ਕਰਵਾ ਲਏ ਗਏ ਅਤੇ ਤਿੰਨ ਲੱਖ ਰੁਪਏ ਸਲਾਨਾ ਪੈਨਸ਼ਨ ਦੇ ਕੇ ਤੁਰੰਤ ਕਾਰ ਵਿਚ ਬਿਠਾ ਕੇ ਦੇਹਰਾਦੂਨ ਭੇਜ ਦਿੱਤਾ ਗਿਆ। ਉਨ੍ਹਾਂ ਨੂੰ ਕਿਸੇ ਨਾਲ ਕੋਈ ਗੱਲ ਕਰਨ ਜਾਂ ਮਿਲਣ ਦਾ ਮੌਕਾ ਵੀ ਨਾ ਦਿੱਤਾ ਗਿਆ। ਰਿਆਸਤ ਦੇ ਪ੍ਰਬੰਧ ਲਈ ਅੰਗਰੇਜ਼ ਪ੍ਰਬੰਧਕ

ਉਗਲਵੀ ਦੀ ਨਿਯੁਕਤੀ ਕਰ ਦਿੱਤੀ ਗਈ ਅਤੇ ਕੁਝ ਸਮਾਂ ਬਾਅਦ ਇਨ੍ਹਾਂ ਦੀ ਜਗ੍ਹਾ 'ਤੇ ਵਿਲਸਨ ਨੂੰ ਨਿਯੁਕਤ ਕਰ ਦਿੱਤਾ ਗਿਆ। ਮਹਾਰਾਜੇ ਨੂੰ ਗੱਦੀ ਤੋਂ ਉਤਾਰਨ ਕਰਕੇ ਸਿੱਖ ਜਗਤ ਵਿਚ ਬਹੁਤ ਗੁੱਸਾ ਅਤੇ ਰੋਸ ਫੈਲ ਗਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਅੰਗਰੇਜ਼ਾਂ ਦੀ ਧੱਕੇਸ਼ਾਹੀ ਅਤੇ ਮਹਾਰਾਜੇ ਦੇ ਹੱਕ ਵਿਚ ਅਵਾਜ਼ ਬੁਲੰਦ ਕੀਤੀ ਗਈ। ਥਾਂ-ਥਾਂ 'ਤੇ ਜਲਸੇ ਅਤੇ ਜਲੂਸ ਕੱਢੇ ਗਏ। ਅੰਗਰੇਜ਼ ਸਰਕਾਰ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਲੱਗਭਗ ੬੦ ਮੈਂਬਰ ੧੩-੧੪ ਅਕਤੂਬਰ, ੧੯੨੩ ਨੂੰ ਗ੍ਰਿਫ਼ਤਾਰ ਕਰ ਲਏ ਗਏ।

ਜੈਤੋ ਦੇ ਸਥਾਨਕ ਨਿਵਾਸੀਆਂ ਨੇ ਇਕੱਠੇ ਹੋ ਕੇ ੧੪ ਸਤੰਬਰ, ੧੯੨੩ ਈ: ਨੂੰ ਗੁਰਦੁਆਰਾ ਸ੍ਰੀ ਗੰਗਸਰ ਜੈਤੋ ਵਿਖੇ ਸ੍ਰੀ ਅਖੰਡਪਾਠ ਸਾਹਿਬ ਅਰੰਭ ਕੀਤੇ। ਸਰਕਾਰ ਨੇ ਪੁਲਿਸ ਭੇਜ ਕੇ ਅਖੰਡਪਾਠ ਕਰ ਰਹੇ ਗ੍ਰੰਥੀ ਸਾਹਿਬ ਨੂੰ ਧੱਕੇ ਨਾਲ ਗ੍ਰਿਫ਼ਤਾਰ ਕਰ ਲਿਆ ਅਤੇ ਗੁਰਦੁਆਰਾ ਸਾਹਿਬ ਵਿਚ ਕਿਸੇ ਦੇ ਵੀ ਪ੍ਰਵੇਸ਼ 'ਤੇ ਪਾਬੰਦੀ ਲਗਾ ਦਿੱਤੀ ਗਈ। ਇਸ ਨਾਲ ਸ੍ਰੀ ਅਖੰਡਪਾਠ ਸਾਹਿਬ ਭੰਗ ਹੋ ਗਿਆ। ਅੰਗਰੇਜ਼ ਸਰਕਾਰ ਦੀ ਇਸ ਧੱਕੇਸ਼ਾਹੀ ਵਿਰੁੱਧ ਲੋਕਾਂ ਵਿਚ ਭਾਰੀ ਗੁੱਸਾ ਭਰ ਗਿਆ ਅਤੇ ਸਿੱਖਾਂ ਨੇ ਇਸ ਧੱਕੇਸ਼ਾਹੀ ਵਿਰੁੱਧ ਮੋਰਚਾ ਲਗਾ ਦਿੱਤਾ। ਇਸ ਮੋਰਚੇ ਦਾ ਉਦੇਸ਼ ਸੀ ਕਿ ਜੈਤੋ ਜਾ ਕੇ ਸ੍ਰੀ ਅਖੰਡਪਾਠ ਸਾਹਿਬ ਫਿਰ ਤੋਂ ਅਰੰਭ ਕੀਤਾ ਜਾਵੇ। ੨੫ ਸਤੰਬਰ, ੧੯੨੩ ਈ: ਤੋਂ ਹਰ ਰੋਜ਼ ਸ੍ਰੀ ਅਕਾਲ ਤਖਤ ਸਾਹਿਬ ਤੋਂ ੨੫-੨੫ ਸਿੰਘਾਂ ਦਾ ਜਥਾ ਜਾਣਾ ਸ਼ੁਰੂ ਹੋ ਗਿਆ। ਇਨ੍ਹਾਂ ਸਿੰਘਾਂ ਨੂੰ ਪੁਲਿਸ ਪਕੜ ਕੇ ਰਾਜਸਥਾਨ ਦੇ ਦੂਰ-ਦੁਰਾਡੇ ਜੰਗਲਾਂ ਵਿਚ ਛੱਡ ਦਿੰਦੀ। ਫੇਰ ੫੦੦-੫੦੦ ਸਿੰਘਾਂ ਦੇ ਜਥੇ ਜਾਣੇ ਸ਼ੁਰੂ ਹੋ ਗਏ। ੫੦੦ ਸਿੰਘਾਂ ਦਾ ਪਹਿਲਾਂ ਜਥਾ ੯ ਫਰਵਰੀ ੧੯੨੪ ਈ: ਨੂੰ ਸ੍ਰੀ ਅਕਾਲ ਤਖਤ ਸ੍ਰੀ ਅੰਮ੍ਰਿਤਸਰ ਤੋਂ ਰਵਾਨਾ ਹੋਇਆ। ਜਦੋਂ ਇਹ ਜਥਾ ਗੁਰਦੁਆਰਾ ਟਿੱਬੀ ਸਾਹਿਬ ਜੈਤੋ ਦੇ ਨੇੜੇ ਪਹੁੰਚਿਆਂ ਤਾਂ ਅੰਗਰੇਜ਼ ਅਫ਼ਸਰ ਵਿਲਸਨ ਜੋਨਸਨ ਨੇ ਗੋਲੀ ਚਲਾਉਣ ਦਾ ਹੁਕਮ ਦੇ ਦਿੱਤਾ ਸਿੱਟੇ ਵਜੋਂ ਬਹੁਤ ਸਾਰੇ ਪ੍ਰਦਰਸ਼ਨਕਾਰੀ ਗੋਲੀਆਂ ਨਾਲ ਭੁੰਨ ਦਿੱਤੇ ਗਏ, ਬਹੁਤ ਸਾਰੇ ਜ਼ਖ਼ਮੀ ਹੋਏ। ਗੋਲੀਬਾਰੀ ਤੋਂ ਬਾਅਦ ਵੀ ਪੁਲਿਸ ਕਰਮਚਾਰੀਆਂ ਨੇ ਘੋੜਿਆਂ 'ਤੇ ਸਵਾਰ ਹੋ ਕੇ ਜਖ਼ਮੀਆਂ 'ਤੇ ਡਾਂਗਾਂ ਨਾਲ ਹਮਲਾ ਕਰ ਦਿੱਤਾ। ਜ਼ਖ਼ਮੀਆਂ ਦੀ ਸਹਾਇਤਾ ਲਈ ਕਿਸੇ ਡਾਕਟਰ ਨੂੰ ਵੀ ਪੁਲਿਸ ਨੇ ਨੇੜੇ ਨਹੀਂ ਜਾਣ ਦਿੱਤਾ।

ਭਾਈ ਰਣ ਸਿੰਘ ਜੀ ਨੇ ਵੀ ਆਪਣੇ ਪਰਵਾਰ ਸਮੇਤ ਸ੍ਰੀ ਅੰਮ੍ਰਿਤਸਰ ਜਾ ਕੇ ਸ਼ਹੀਦੀ ਜਥਿਆਂ ਵਿਚ ਜਾਣ ਲਈ ਆਪਣੇ ਪਰਵਾਰ ਦਾ ਨਾਂ ਦਰਜ ਕਰਨ ਲਈ ਬੇਨਤੀ ਕੀਤੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਨੇ ਇਨ੍ਹਾਂ ਦਾ ਜਜ਼ਬਾ ਦੇਖ ਕੇ ਨਾਂ ਜਥੇ ਵਿਚ ਸ਼ਾਮਲ ਕਰ ਲਿਆ ਪਰ ਪਰਵਾਰ ਨੂੰ ਵਾਪਸ ਪਿੰਡ ਭੇਜ ਦਿੱਤਾ। ਆਪ ਜੀ ਨੇ ਚੌਥੇ ਸ਼ਹੀਦੀ ਜਥੇ ਵਿਚ ਜਾਣਾ ਸੀ।

ਦੂਜਾ ਸ਼ਹੀਦੀ ਜਥਾ ੨੮ ਫਰਵਰੀ, ੧੯੨੪ ਨੂੰ ਸ੍ਰੀ ਅੰਮ੍ਰਿਤਸਰ ਤੋਂ ਜੈਤੋ ਲਈ ਰਵਾਨਾ ਹੋਇਆ। ਤੀਜਾ ਜਥਾ ੨੨ ਮਾਰਚ ੧੯੨੪ ਨੂੰ ਜੈਤੋ ਲਈ ਰਵਾਨਾ ਹੋਇਆ। ਚੌਥਾ ਜਥਾ ੨੭ ਮਾਰਚ, ੧੯੨੪ ਨੂੰ ਅਨੰਦਪੁਰ ਸਾਹਿਬ ਤੋਂ ਰਵਾਨਾ ਹੋਇਆ। ਇਸ ਜਥੇ ਵਿਚ ਭਾਈ ਰਣ ਸਿੰਘ ਜੀ ਵੀ ਸ਼ਾਮਲ ਸਨ। ਇਹ ਜਥਾ ਜਦੋਂ ਲੁਧਿਆਣੇ ਪੁੱਜਾ ਤਾਂ ਓਰਿਅੰਟਲ ਭੁਜੰਗਣ ਆਸ਼ਰਮ ਜਸਪਾਲੋਂ ਦੇ ਮੈਨੇਜਰ ਜੋ ਭਾਈ ਰਣ ਸਿੰਘ ਦੇ ਮਿੱਤਰ ਸਨ ਆਪ ਜੀ ਨੂੰ ਮਿਲਣ ਲਈ ਆਏ। ਇਨ੍ਹਾਂ ਨੂੰ ਮਿਲਣ ਕਰਕੇ ਅੰਗਰੇਜ਼ ਸਰਕਾਰ ਨੇ ਉਨ੍ਹਾਂ ਉੱਪਰ ਵੀ ਹੁਕਮ ਅਦੂਲੀ ਕਰਨ ਦਾ ਮੁਕੱਦਮਾ ਦਾਇਰ ਕਰ ਦਿੱਤਾ ਜੋ ਬਹੁਤ ਦੇਰ ਬਾਅਦ ਰਫਾ-ਦਫਾ ਹੋਇਆ। ਚਾਰ ਨੰਬਰ ਸ਼ਹੀਦੀ ਜਥਾ ੧੮ ਅਪ੍ਰੈਲ, ੧੯੨੪ ਈ: ਨੂੰ ਜੈਤੋ ਪਹੁੰਚ ਗਿਆ। ਜੈਤੋ ਪਹੁੰਚਣ 'ਤੇ ਜਥੇ ਵਿਚ ਸ਼ਾਮਲ ਸਾਰੇ ਸਿੰਘਾਂ ਨੂੰ ਗ੍ਰਿਫ਼ਤਾਰ ਕਰ ਕੇ ਨਾਭਾ ਜੇਲ੍ਹ ਭੇਜ ਦਿੱਤਾ ਗਿਆ। ਇਸ ਤੋਂ ਬਾਅਦ ਜੇਲ੍ਹ ਵਿਚ ਆਉਣ ਵਾਲੇ ਜਥਿਆਂ ਦੀ ਗਿਣਤੀ ਵਿਚ ਭਾਰੀ ਵਾਧਾ ਹੋਣ ਲੱਗਾ। ਜੇਲ੍ਹ ਵਿਚ ਕੈਦੀਆਂ ਨੂੰ ਰੱਖਣ ਦੀ ਸਮੱਸਿਆ ਸ਼ੁਰੂ ਹੋ ਗਈ। ਨਾਭਾ ਸੈਂਟਰਲ ਜੇਲ੍ਹ ਦੇ ਨਾਲ ਬੀੜ ਦੁਸਾਂਝ ਅਤੇ ਬੀੜ ਮੈਂਸ ਵਿਚ ਆਰਜੀ ਜੇਲ੍ਹਾਂ ਬਣਾਈਆਂ ਗਈਆਂ। ਜੇਲ੍ਹ ਅਧਿਕਾਰੀਆਂ ਵੱਲੋਂ ਗ੍ਰਿਫ਼ਤਾਰ ਪ੍ਰਦਰਸ਼ਨਕਾਰੀਆਂ ਨਾਲ ਬਹੁਤ ਹੀ ਮਾੜਾ ਸਲੂਕ ਕੀਤਾ ਜਾਂਦਾ ਸੀ।

ਭਾਈ ਰਣ ਸਿੰਘ ਜੀ ਨੂੰ ਵੀ ਪਹਿਲਾਂ ਨਾਭਾ ਜੇਲ੍ਹ ਦੇ ਬੀੜ ਦੁਸਾਂਝ ਵਾਲੇ ਕੈਂਪ ਵਿਚ ਰੱਖਿਆ ਗਿਆ। ਬਾਅਦ ਵਿਚ ਇਸੇ ਕੈਂਪ ਵਿਚ ਜਥਾ ਨੰਬਰ ੬, ੮, ੧੧, ੧੨, ੧੩ ਅਤੇ ੧੪ ਦੇ ਪ੍ਰਦਰਸ਼ਨਕਾਰੀਆਂ ਨੂੰ ਵੀ ਲਿਆ ਕੇ ਬੰਦ ਕੀਤਾ ਗਿਆ। ਇਨ੍ਹਾਂ ਕੈਂਪਾਂ ਵਿਚ ਕੁਝ ਅਕਾਲੀ ਵਰਕਰਾਂ ਨੂੰ ਜੋ ਮੋਢੀ ਹੁੰਦੇ ਸਨ, ਨਾਭਾ ਜੇਲ੍ਹ ਵਿਚ ਲਿਜਾ ਕੇ ਮੁਆਫੀ ਮੰਗਣ ਲਈ ਜ਼ੋਰ ਪਾਇਆ ਜਾਂਦਾ ਸੀ। ਪੁਲਿਸ ਵੱਲੋਂ ਭਾਈ ਰਣ ਸਿੰਘ ਜੀ 'ਤੇ ਵੀ ਬਹੁਤ ਸਖਤੀਆਂ ਕਰਕੇ ਮੁਆਫੀ ਮੰਗਣ ਲਈ ਮਜ਼ਬੂਰ ਕੀਤਾ ਗਿਆ। ਭਾਈ ਸਾਹਿਬ ਸਦਾ ਹੀ ਰੱਬ ਦਾ ਭਾਣਾ ਮੰਨਣ ਵਾਲੇ ਗੁਰਸਿੱਖ ਸਨ ਅਤੇ ਆਪਣੇ ਇਰਾਦੇ ਤੋਂ ਟਸ ਤੋਂ ਮਸ ਨਾ ਹੋਏ ਅਤੇ ਹਰ ਤਰ੍ਹਾਂ ਦੇ ਤਸ਼ੱਦਦ ਲਈ ਤਿਆਰ ਰਹੇ। ਭਾਈ ਸਾਹਿਬ ਨੇ ਪੁਲਿਸ ਦੀਆਂ ਵਧੀਕੀਆਂ ਵਿਰੁੱਧ ਜੇਲ੍ਹ ਵਿਚ ਭੁੱਖ-ਹੜਤਾਲ ਕਰ ਦਿੱਤੀ। ਜੇਲ੍ਹ ਵਿਚ ਭਾਈ ਰਣ ਸਿੰਘ ਦੀਆਂ ਗਤੀਵਿਧੀਆਂ ਨੂੰ ਦੇਖਦੇ ਹੋਏ ਜੇਲ੍ਹ ਕਰਮਚਾਰੀ ਇਨ੍ਹਾਂ ਨਾਲ ਈਰਖਾ ਕਰਨ ਲੱਗ ਪਏ। ਇਨ੍ਹਾਂ ਨੂੰ ਬੀੜ ਦੁਸਾਂਝ ਤੋਂ ਨਾਭਾ ਜੇਲ੍ਹ ਵਿਚ ਲਿਜਾਇਆ ਗਿਆ।

੩ ਮਈ ਸੰਨ ੧੯੨੫ ਈ: ਦੀ ਸ਼ਾਮ ਨੂੰ ਸੈਂਟਰਲ ਜੇਲ੍ਹ ਦੇ ਜੱਲਾਦ ਉਨ੍ਹਾਂ ਦੀ ਕੋਠੜੀ ਵਿਚ ਆ ਗਏ। ਉਹ ਭਾਈ ਸਾਹਿਬ ਨੂੰ ਫੜ ਕੇ ਯਾਤਨਾ ਗ੍ਰਹਿ ਵਿਚ ਲੈ ਗਏ। ਜੱਲਾਦਾਂ ਨੇ ਉਨ੍ਹਾਂ ਦੇ ਕੇਸਾਂ ਨੂੰ ਛੱਤ ਨਾਲ ਲਟਕਦੇ ਕੁੰਡਿਆਂ ਨਾਲ ਬੰਨ ਦਿੱਤਾ। ਉਨ੍ਹਾਂ ਨੂੰ ਲੱਕੜੀ ਦੀ ਕੁਰਸੀ ਉੱਪਰ ਖੜਾ ਕਰ ਕੇ ਪੈਰਾਂ ਨਾਲ ਭਾਰੀ ਪੱਥਰ ਬੰਨ ਦਿੱਤੇ

ਜਿਨ੍ਹਾਂ ਦਾ ਭਾਰ ਉਨ੍ਹਾਂ ਦੇ ਸਰੀਰ ਨਾਲੋਂ ਕਈ ਗੁਣਾਂ ਵੱਧ ਸੀ। ਭਾਈ ਸਾਹਿਬ ਸੁਖਮਨੀ ਸਾਹਿਬ ਦਾ ਪਾਠ ਕਰਦੇ ਹੋਏ ਤਸ਼ੱਦਦ ਝੱਲਦੇ ਰਹੇ। ਕੁਝ ਸਮਾਂ ਬਾਅਦ ਕੁਰਸੀ ਨੂੰ ਉਨ੍ਹਾਂ ਦੇ ਪੈਰਾਂ ਥੱਲਿਓਂ ਖਿੱਚ ਲਿਆ ਗਿਆ। ਭਾਈ ਸਾਹਿਬ ਦਾ ਸਰੀਰ ਪੂਰੇ ਝਟਕੇ ਨਾਲ ਥੱਲੇ ਡਿੱਗ ਗਿਆ ਜਿਸ ਨਾਲ ਉਨ੍ਹਾਂ ਦੀ ਖੋਪਰੀ ਕੇਸਾਂ ਸਮੇਤ ਸ਼ਰੀਰ ਤੋਂ ਅਲੱਗ ਹੋ ਗਈ। ਕੁਝ ਸਮੇ ਬਾਅਦ ਉਹ ਸ਼ਹੀਦੀ ਪ੍ਰਾਪਤ ਕਰ ਗਏ। ਪੁਲਿਸ ਵੱਲੋਂ ਨਾਭਾ ਜੇਲ੍ਹ ਦੇ ਅਹਾਤੇ ਵਿਚ ਹੀ ਉਨ੍ਹਾਂ ਦਾ ਅੰਤਮ ਸਸਕਾਰ ਕਰ ਦਿੱਤਾ ਗਿਆ।

ਭਾਈ ਸਾਹਿਬ ਜੀ ਦੇ ਦੋ ਪੁੱਤਰ ਭਾਈ ਹਜ਼ੂਰਾ ਸਿੰਘ ਜੀ, ਭਾਈ ਹਰਚਰਨ ਸਿੰਘ ਜੀ ਅਤੇ ਦੋ ਪੁੱਤਰੀਆਂ ਬੀਬੀ ਗੁਰਦਿਆਲ ਕੌਰ ਅਤੇ ਬੀਬੀ ਸੁਰਜੀਤ ਕੌਰ ਸਨ। ਇਨ੍ਹਾਂ ਦੋਵਾਂ ਦਾ ਅਨੰਦ-ਕਾਰਜ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੇ ਪਿੰਡ ਬਡਲਾ ਵਿਖੇ ਹੋਇਆ। ਭਾਈ ਹਜ਼ੂਰਾ ਸਿੰਘ ਜੀ ਨੇ ਫੇਰੂ ਦੇ ਮੋਰਚੇ ਵਿਚ ਭਾਗ ਲੈ ਕੇ ਕੈਦ ਕੱਟੀ। ਭਾਈ ਹਜ਼ੂਰਾ ਸਿੰਘ ਜੀ ਦਾ ਅਨੰਦ ਕਾਰਜ ਜ਼ਿਲ੍ਹਾ ਲੁਧਿਆਣਾ ਦੇ ਪਿੰਡ ਰਾਈਆਂ ਦੀ ਵਸਨੀਕ ਬੀਬੀ ਦਲੀਪ ਕੌਰ ਨਾਲ ਹੋਇਆ। ਅਜੇ ਆਪ ਜੀ ਦੀ ਕੋਈ ਵੀ ਸੰਤਾਨ ਨਹੀਂ ਸੀ ਹੋਈ ਕਿ ਆਪ ਜੀ ਅਕਾਲ ਚਲਾਣਾ ਕਰ ਗਏ। ਸਮੇਂ ਦੀ ਰਵਾਇਤ ਅਨੁਸਾਰ ਬੀਬੀ ਦਲੀਪ ਕੌਰ ਜੀ ਦੀ ਦੂਜੀ ਸ਼ਾਦੀ ਭਾਈ ਹਜ਼ੂਰਾ ਸਿੰਘ ਜੀ ਦੇ ਛੋਟੇ ਭਰਾ ਭਾਈ ਹਰਚਰਨ ਸਿੰਘ ਜੀ ਨਾਲ ਕਰ ਦਿੱਤੀ ਗਈ। ਭਾਈ ਹਰਚਰਨ ਸਿੰਘ ਜੀ ਪਿੰਡ ਮਾਦਪੁਰ ਦੀ ਪੰਚਾਇਤ ਦੇ ਸਰਪੰਚ ਵੀ ਰਹੇ ਅਤੇ ਇਲਾਕੇ ਵਿਚ ਚੰਗੇ ਸੁਭਾਅ ਕਰਕੇ ਸਲਾਹੇ ਜਾਂਦੇ ਰਹੇ ਹਨ। ਭਾਈ ਹਰਚਰਨ ਸਿੰਘ ਜੀ ਦੇ ਘਰ ਸ. ਸ਼ਿੰਗਾਰਾ ਸਿੰਘ ਜੀ, ਸ. ਪਹਾੜਾ ਸਿੰਘ ਜੀ ਅਤੇ ਸ. ਪੰਜਾਬ ਸਿੰਘ ਜੀ ਨੇ ਜਨਮ ਲਿਆ। ਸ. ਸ਼ਿੰਗਾਰਾ ਸਿੰਘ ਦੀ ਬੰਸ ਪਿੰਡ ਵਿਚ ਅਬਾਦ ਹੈ। ਸ. ਪਹਾੜਾ ਸਿੰਘ ਫੌਜ ਵਿਚ ਭਰਤੀ ਹੋ ਗਏ ਅਤੇ ੧੯੬੫ ਦੀ ਹਿੰਦ-ਪਾਕ ਜੰਗ ਵਿਚ ਸ਼ਹੀਦੀ ਪ੍ਰਾਪਤ ਕਰ ਗਏ। ਭਾਈ ਪੰਜਾਬ ਸਿੰਘ ਜੀ ਨੇ ਸ਼ਹੀਦ ਭਾਈ ਰਣ ਸਿੰਘ ਅਤੇ ਸ਼ਹੀਦ ਭਾਈ ਪਹਾੜਾ ਸਿੰਘ ਦੀ ਯਾਦਗਾਰ ਪਿੰਡ ਵਿਚ ਕਾਇਮ ਕੀਤੀ ਅਤੇ ਸੇਵਾ-ਸੰਭਾਲ ਕਰ ਰਹੇ ਹਨ। ਭਾਈ ਪੰਜਾਬ ਸਿੰਘ ਜੀ ਦਾ ਅਨੰਦ-ਕਾਰਜ ਸਮਰਾਲਾ ਨੇੜੇ ਪਿੰਡ ਮੱਲਮਾਜਰਾ ਦੀ ਵਸਨੀਕ ਬੀਬੀ ਜਸਬੀਰ ਕੌਰ ਖਾਲਸਾ ਨਾਲ ਹੋਇਆ। ਇਨ੍ਹਾਂ ਦੇ ਘਰ ਇਕ ਪੁੱਤਰ ਸ. ਗੁਰਸੇਵਕ ਸਿੰਘ ਨੇ ਜਨਮ ਲਿਆ। ਸ. ਗੁਰਸੇਵਕ ਸਿੰਘ ਦਾ ਅਨੰਦ-ਕਾਰਜ ਜ਼ਿਲ੍ਹਾ ਸੰਗਰੂਰ ਦੇ ਪਿੰਡ ਸੰਗਰੇੜੀ ਦੀ ਵਸਨੀਕ ਬੀਬੀ ਪਰਮਜੀਤ ਕੌਰ ਨਾਲ ਹੋਇਆ। ਇਨ੍ਹਾਂ ਦੇ ਘਰ ਇਕ ਪੁੱਤਰੀ ਬੀਬੀ ਅਮਨਦੀਪ ਕੌਰ ਤੇ ਇਕ ਪੁੱਤਰ ਸ. ਜਤਿੰਦਰ ਸਿੰਘ ਦਾ ਜਨਮ ਹੋਇਆ। ਇਹ ਅੱਜਕਲ੍ਹ ਪਿੰਡ ਮਾਦਪੁਰ ਵਿਖੇ ਰਹਿ ਰਹੇ ਹਨ। ਸ਼ਹੀਦ ਭਾਈ ਰਣ ਸਿੰਘ ਜੀ ਦੇ ਵੱਡੇ ਭਰਾ ਸ. ਜੈਮਲ ਸਿੰਘ ਨੇ ਵੀ 'ਗੁਰੂ ਕੇ ਬਾਗ' ਦੇ ਮੋਰਚੇ ਵਿਚ ਕੈਦ ਕੱਟੀ।

■

# ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਸਾਹਿਤਕਾਰਾਂ ਨੂੰ ਦਿੱਤੀ ਅਣਮੁੱਲੀ ਸੇਧ

*-ਪ੍ਰਿੰ. ਡਾ. ਇੰਦਰਜੀਤ ਸਿੰਘ 'ਵਾਸੂ'**

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਵਿਚ ਮਨੁੱਖੀ ਸਮਾਜ ਦੇ ਹਰੇਕ ਵਰਗ ਨੂੰ ਉਨ੍ਹਾਂ ਦੇ ਕਰਤੱਵਾਂ ਪ੍ਰਤੀ ਸੁਚੇਤ ਕੀਤਾ। ਉਨ੍ਹਾਂ ਨੇ ਰਾਜਿਆਂ, ਧਾਰਮਿਕ ਪੁਜਾਰੀਆਂ, ਸਮਾਜ ਸ਼ਾਸਤਰੀਆਂ, ਅਧਿਆਪਕਾਂ, ਆਗੂਆਂ, ਕਿਸਾਨਾਂ, ਵਪਾਰੀਆਂ, ਸੰਗੀਤਕਾਰਾਂ ਆਦਿ ਨੂੰ ਜਿੱਥੇ ਸਹੀ ਮਾਰਗ ਦਿਖਾਇਆ ਉੱਥੇ ਨਾਲ ਹੀ ਸਾਹਿਤਕਾਰਾਂ ਨੂੰ ਵੀ ਅਣਮੁੱਲੀ ਸੇਧ ਪ੍ਰਦਾਨ ਕੀਤੀ। ਚੰਗੇ ਲੇਖਕ ਬਣਨ ਲਈ ਉਨ੍ਹਾਂ ਨੇ ਲੇਖਕਾਂ ਨੂੰ ਕੁਝ ਆਦੇਸ਼ ਦਿੱਤੇ ਹਨ। ਇਨ੍ਹਾਂ ਆਦੇਸ਼ਾਂ ਨੂੰ ਨਾ ਮੰਨਣ ਦੀ ਸੂਰਤ ਵਿਚ ਉਨ੍ਹਾਂ ਦਾ ਕਲਮੀ ਸਫ਼ਰ ਅਧੂਰਾ ਰਹਿ ਜਾਏਗਾ ਤੇ ਧਨ ਤੇ ਸਮੇਂ ਦੀ ਬਰਬਾਦੀ ਦਾ ਪਛਤਾਵਾ ਵੀ ਉਨ੍ਹਾਂ ਨੂੰ ਝੱਲਣਾ ਪਵੇਗਾ।

ਆਸਾ ਰਾਗ ਵਿਚ ਉਨ੍ਹਾਂ ਦਾ ਹੇਠ ਲਿਖਿਆ ਸ਼ਬਦ ਬੜੇ ਗਹੁ ਨਾਲ ਵਾਚਣ ਦੀ ਲੋੜ ਹੈ। ਇਸ ਸ਼ਬਦ ਦੇ ਚਿੰਤਨ ਤੇ ਮੰਥਨ ਤੋਂ ਸਾਹਿਤਕਾਰ ਦੇ ਕਰਤੱਵ ਪਛਾਣੇ ਜਾ ਸਕਦੇ ਹਨ। ਇਸ ਸ਼ਬਦ ਦਾ ਪਹਿਲਾ ਬੰਦ ਇਸ ਪ੍ਰਕਾਰ ਹੈ :

*ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ॥*
*ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ॥*
*ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ॥੧॥*
*ਬਾਬਾ ਏਹੁ ਲੇਖਾ ਲਿਖਿ ਜਾਣੁ॥*
*ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ॥੧॥ ਰਹਾਉ॥* *(ਪੰਨਾ ੧੬)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਪਰੋਕਤ ਸਮੁੱਚੇ ਸ਼ਬਦ ਵਿਚ ਸਾਹਿਤਕਾਰ ਨੂੰ ਤੇ ਸਮੁੱਚੇ ਮਾਨਵ-ਜਗਤ ਨੂੰ ਸਥਿਰਤਾ ਤੇ ਪਰਿਵਰਤਨਸ਼ੀਲਤਾ ਵਿਚਕਾਰ ਨਿਖੇੜਾ ਕਰਨ ਲਈ ਪ੍ਰੇਰਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ ਸੰਸਾਰ ਦੇ ਸਮੁੱਚੇ ਸਿਲਸਿਲੇ ਦੀ ਪ੍ਰਕਿਰਤੀ ਛਿੰਨ-ਭੰਗਰ ਹੈ। ਸੰਸਾਰ ਵਿਚ ਵੱਸਣ ਵਾਲੇ ਰਾਜੇ ਤੇ ਮੰਗਤੇ, ਸਰਦਾਰ ਜਾਂ ਕੰਗਾਲ ਆਦਿ ਸਭ ਅਸਥਿਰ ਹਨ। ਪ੍ਰਭੂ ਦੀ ਯਾਦ ਤੋਂ ਵਿਹੀਣ ਮਨੁੱਖ ਕਈ ਕਿਸਮ ਦੇ ਭੈਆਂ ਦਾ ਸ਼ਿਕਾਰ ਹੋ ਕੇ ਨਾਸ ਹੋ ਜਾਂਦੇ ਹਨ। ਵੱਡੇ-ਵੱਡੇ ਸੁਲਤਾਨ ਤੇ ਖਾਨ, ਨਾਸ਼ਵਾਨ ਵਸਤਾਂ ਵਿਚ ਗਲਤਾਨ ਹੋ ਕੇ ਅੰਤ ਵਿਚ ਮਿੱਟੀ ਵਿਚ ਮਿੱਟੀ ਹੋ ਜਾਂਦੇ ਹਨ। ਇਨ੍ਹਾਂ ਦੇ ਅੰਤ ਦੇ ਨਾਲ ਹੀ ਸਾਰੇ ਰਿਸ਼ਤਿਆਂ ਦੇ ਮੋਹ ਵੀ ਨਾਸ਼ ਹੋ ਜਾਂਦੇ ਹਨ। ਜਿਵੇਂ :

** # ੨੦੩, ਅਰਬਨ ਅਸਟੇਟ, ਫਗਵਾੜਾ-੧੪੪੬੩੨.*

*ਇਕਿ ਆਵਹਿ ਇਕਿ ਜਾਹਿ ਉਠਿ ਰਖੀਅਹਿ ਨਾਵ ਸਲਾਰ॥*
*ਇਕਿ ਉਪਾਏ ਮੰਗਤੇ ਇਕਨਾ ਵਡੇ ਦਰਵਾਰ॥*
*ਅਗੈ ਗਇਆ ਜਾਣੀਐ ਵਿਣੁ ਨਾਵੈ ਵੇਕਾਰ॥੩॥* *(ਪੰਨਾ ੧੬)*

ਇਕ ਲੇਖਕ ਨੂੰ ਕਾਮਲ ਬਣਨ ਲਈ ਉਪਰੋਕਤ ਫੁਰਮਾਨ ਵਿਚ 'ਵਿਣੁ ਨਾਵੈ ਵੇਕਾਰ' ਦੇ ਆਦੇਸ਼ ਨੂੰ ਅਪਨਾਉਣਾ ਹੋਵੇਗਾ। ਪ੍ਰਭੂ ਦਾ ਨਾਮ, ਪ੍ਰਭੂ ਦੇ ਗੁਣਾਂ-ਸਚਾਈ, ਨੇਕੀ, ਸੁੰਦਰਤਾ, ਸਿਰਜਨਾਤਮਿਕਤਾ, ਸੁਤੰਤਰਤਾ ਆਦਿ ਆਦਰਸ਼ਕ ਕੀਮਤਾਂ ਦਾ ਲਖਾਇਕ ਹੈ। ਇਹ ਅੰਤਿਮ ਕੀਮਤਾਂ ਹੀ ਸਾਹਿਤ ਨੂੰ ਸਦੀਵੀ ਬਣਾਉਂਦੀਆਂ ਹਨ ਜੋ ਹਰੇਕ ਯੁੱਗ ਦੇ ਵਿਅਕਤੀ ਨੂੰ ਅਗਵਾਈ ਦੇਣ ਦੇ ਸਮਰੱਥ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਲੀਹਾਂ 'ਤੇ ਚੱਲਦੇ ਹੋਏ, ਇਕ ਸਾਹਿਤਕਾਰ ਨੂੰ ਅਸਥਿਰਤਾ ਦੀ ਪ੍ਰਕਿਰਤੀ ਵਾਲੇ ਸਾਰੇ ਪਸਾਰੇ ਵਿਚ ਸਥਿਰਤਾ ਦੀ ਤਲਾਸ਼ ਕਰਨੀ ਚਾਹੀਦੀ ਹੈ। ਦਿੱਲੀ ਦੇ ਇਕ ਪ੍ਰਸਿੱਧ ਪੰਜਾਬੀ ਕਵੀ ਸ. ਸੁਰਜਨ ਸਿੰਘ ਫਰਿਆਦੀ ਦੇ ਬੋਲ ਵੀ ਉਪਰੋਕਤ ਭਾਵ ਨੂੰ ਹੀ ਦਰਸਾਉਂਦੇ ਹਨ।

*ਉਹ ਜੋ ਗਰੁੜ ਸਮੇਂ ਦਾ ਉਡਿਆ। ਭੂਤ ਭਵਿੱਖ ਪੰਥ ਸਮਾਨ।*
*ਅਸਥਿਰਤਾ ਵਿਚ ਬੈਠੀ ਥਿਰਤਾ। ਵਰਤਮਾਨ ਦਾ ਲਿਖੇ ਵਿਧਾਨ।*
*('ਅਗਲਾ ਕਦਮ' ਕਾਵਿ ਨਾਟਕ)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਮਨੁੱਖਾਂ ਦੀ ਪ੍ਰਸੰਸਾ ਕੀਤੀ ਹੈ ਜੋ ਆਪਣੀ ਦਿਵ-ਚੇਤਨਾ ਨੂੰ ਪਹਿਚਾਣਦੇ ਹਨ, ਆਪਣੇ ਮਨ ਨੂੰ ਜੋਤ-ਸਰੂਪੀ ਦਿਸ਼ਾ ਪ੍ਰਦਾਨ ਕਰਦੇ ਹਨ ਤੇ ਆਪਣੀ ਹੋਂਦ ਤੇ ਹਸਤੀ ਨੂੰ ਆਪਣੇ ਮੂਲ ਪ੍ਰਭੂ ਦੇ ਨਾਮ ਵਿਚ ਅਭੇਦ ਕਰ ਦਿੰਦੇ ਹਨ। ਇਹ ਦੈਵੀ ਚੇਤਨਾ ਵਾਲੇ ਵਿਅਕਤੀ ਹੀ ਸੰਪੂਰਨ ਖੁਸ਼ੀਆਂ, ਇੱਜ਼ਤ, ਮਾਣ ਤੇ ਪ੍ਰਭੂ ਦਰਬਾਰ ਦੀ ਪ੍ਰਵਾਨਗੀ ਦੇ ਅਧਿਕਾਰੀ ਹਨ। ਇਹ ਦੈਵੀ ਚੇਤਨਾ ਵਾਲੀ ਪਰਮ ਦਸ਼ਾ, ਪ੍ਰਭੂ-ਅਭੇਦਤਾ ਅਥਵਾ ਨਾਮ-ਲੀਨਤਾ ਦੀ ਪਦਵੀ ਨਿਰੀਆਂ ਗੱਲਾਂ ਨਾਲ ਪ੍ਰਾਪਤ ਨਹੀਂ ਹੁੰਦੀ ਸਗੋਂ ਇਹ ਪ੍ਰਭੂ ਬਖ਼ਸ਼ਿਸ਼ ਦਾ ਨਤੀਜਾ ਹੁੰਦੀ ਹੈ।

ਹਥਲੇ ਲੇਖ ਦੇ ਅਰੰਭ ਵਿਚ ਦਰਜ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਰੰਭਿਕ ਫੁਰਮਾਨ ਵਿਚ, ਸੂਤਰ ਰੂਪ ਵਿਚ ਸਾਹਿਤਕਾਰਾਂ ਲਈ ਕੁਝ ਆਦੇਸ਼ ਦਰਜ ਹਨ ਜੋ ਲੇਖਕਾਂ ਨੂੰ ਅਣਮੁੱਲੀ ਅਗਵਾਈ ਪ੍ਰਦਾਨ ਕਰਦੇ ਹਨ ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :

**(੧) ਮਾਇਕ ਮੋਹ ਤੋਂ ਅਜ਼ਾਦੀ :** ਸਾਹਿਤਕਾਰ ਮਾਇਕ ਮੋਹ ਨੂੰ ਤਿਲਾਂਜਲੀ ਦੇਵੇ। ਮਾਇਕ ਮੋਹ ਅਧੀਨ ਲਿਖਿਆ ਗਿਆ ਕਿੰਨਾ ਸਾਰਾ ਸਾਹਿਤ; ਰਾਜਿਆਂ ਕੁਲੀਨ-ਵਰਗ ਦੀਆਂ ਝੂਠੀਆਂ ਖੁਸ਼ਾਮਦਾਂ ਦੀ ਭੇਟ ਚੜ੍ਹਦਾ ਰਿਹਾ ਹੈ ਤੇ ਅਜੋਕੇ ਯੁੱਗ ਵਿਚ ਵੀ ਇਹ ਪ੍ਰਵਿਰਤੀ ਜਾਰੀ ਹੈ। ਮਾਇਆ ਦਾ ਲਾਲਚ ਸਾਹਿਤ ਰਚਨਾ

ਨੂੰ ਨਿਰਾਰਥਕ ਤੇ ਬੌਣਾ ਜਿਹਾ ਬਣਾ ਦਿੰਦਾ ਹੈ। ਇਸੇ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਜਾਲਿ ਮੋਹੁ ਘਸਿ ਮਸੁ ਕਰਿ' ਦਾ ਆਦੇਸ਼ ਦਿੱਤਾ।

**(੨) ਅਕਲ ਦਾ ਪ੍ਰਯੋਗ :** ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਸਬੰਧ ਵਿਚ 'ਮਤਿ ਕਾਗਦੁ ਕਰਿ ਸਾਰੁ' ਦਾ ਆਦੇਸ਼ ਦਿੱਤਾ ਅਰਥਾਤ ਅਕਲ ਨੂੰ ਸੋਹਣਾ ਕਾਗਜ਼ ਬਣਾਉਣ ਦੀ ਪ੍ਰੇਰਨਾ ਕੀਤੀ। ਇਸ ਕਥਨ ਤੋਂ ਉਨ੍ਹਾਂ ਦਾ ਭਾਵ ਸੀ ਕਿ ਲੇਖਕ ਅਕਲ ਅਥਵਾ ਉੱਤਮ ਸੂਝ ਨਾ ਛੱਡੇ। ਉੱਤਮ ਸੂਝ ਅਥਵਾ ਦੂਰ-ਦ੍ਰਿਸ਼ਟੀ ਤੋਂ ਬਿਨਾਂ ਉੱਤਮ ਸਾਹਿਤ ਦੀ ਰਚਨਾ ਨਹੀਂ ਹੋ ਸਕਦੀ।

**(੩) ਭਾਉ ਕਲਮ :** ਲੇਖਕ ਪ੍ਰੇਮ ਦੀ ਕਲਮ ਪਕੜੇ, ਉਹ ਪ੍ਰੇਮ ਦੀ ਭਾਵਨਾ ਨਾਲ ਲਿਖੇ। ਪ੍ਰੇਮ ਦੀ ਭਾਵਨਾ ਉਸ ਨੂੰ ਅੱਕਣ ਤੇ ਥੱਕਣ ਨਹੀਂ ਦੇਵੇਗੀ। ਉਹ ਨਿਸ਼ਕਾਮ ਹੋ ਕੇ ਸਰਬੱਤ ਦੇ ਭਲੇ ਦੀ ਭਾਵਨਾ ਨਾਲ ਤੁਰਿਆ ਰਹੇਗਾ। ਪ੍ਰੇਮ ਦੀ ਭਾਵਨਾ ਲੇਖਕ ਵਿਚ ਨਵੇਂ ਜਜ਼ਬੇ, ਮਾਨਵਤਾ ਪ੍ਰਤੀ ਸੁਹਿਰਦਤਾ ਤੇ ਸੇਵਾ-ਕੁਰਬਾਨੀ ਦਾ ਮਾਦਾ ਭਰਦੀ ਰਹੇਗੀ।

**(੪) ਕਰਿ ਚਿਤੁ ਲੇਖਾਰੀ :** ਲੇਖਕ ਕੋਈ ਵੀ ਰਚਨਾ ਕਰਨ ਲੱਗਿਆਂ ਮਗਰੋਂ ਲਾਹੀ ਨਾ ਕਰੇ ਸਗੋਂ ਪੂਰੇ ਉਤਸ਼ਾਹ, ਉਮਾਹ ਨਾਲ ਵਿਸ਼ੇ ਦਾ ਇਕਾਗਰਤਾ ਨਾਲ ਚਿੰਤਨ ਕਰ ਕੇ ਪੂਰੀ ਇਕਸੁਰਤਾ ਨਾਲ ਉਸ ਦਾ ਵਿਸ਼ਲੇਸ਼ਣ ਕਰੇ। ਐਸੀ ਰਚਨਾ ਸਮਾਜ ਲਈ ਗੁਣਕਾਰੀ ਤੇ ਉਪਕਾਰੀ ਹੋਵੇਗੀ। ਸ੍ਰੀ ਗੁਰੂ ਅੰਗਦ ਦੇਵ ਜੀ ਦਾ ਕਥਨ ਇਸ ਸਬੰਧ ਵਿਚ ਵਿਸ਼ੇਸ਼ ਹੈ :

*ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ॥*
*ਸੇਤੀ ਖੁਸੀ ਸਵਾਰੀਐ ਨਾਨਕ ਕਾਰਜੁ ਸਾਰੁ॥* *(ਪੰਨਾ ੭੮੭)*

**(੫) ਗੁਰ ਪੁਛਿ ਲਿਖੁ ਬੀਚਾਰੁ :** ਸਾਹਿਤਕਾਰ ਨੂੰ ਚਾਹੀਦਾ ਹੈ ਕਿ ਉਹ ਗੁਰੂ ਤੋਂ ਰਚਨਾ ਸਬੰਧੀ ਅਗਵਾਈ ਲਵੇ। ਜਦੋਂ ਉਹ ਅਗਵਾਈ ਲਈ ਗੁਰੂ ਕੋਲੋਂ ਪੁੱਛੇਗਾ ਤਾਂ ਗੁਰੂ ਜੀ ਉਸ ਨੂੰ ਉਨ੍ਹਾਂ ਮਾਨਵੀ ਕੀਮਤਾਂ ਦੀ ਜਾਣਕਾਰੀ ਦੇਣਗੇ ਜਿਨ੍ਹਾਂ ਲਈ, ਉਹ ਸੰਘਰਸ਼ਸ਼ੀਲ ਰਹੇ ਹਨ। ਗੁਰੂ ਅਥਵਾ ਗੁਰਬਾਣੀ ਤੋਂ ਲੇਖਕ ਸਮਾਨਤਾ, ਸੁਤੰਤਰਤਾ, ਨਿਆਂ, ਅਨੰਤਤਾ, ਵਿਸ਼ਵ ਚੇਤਨਾ, ਵਿਸਮਾਦ, ਧਾਰਮਿਕ ਸਹਿਹੋਂਦ, ਸਰਬ-ਧਰਮ-ਪ੍ਰਫੁੱਲਤਾ ਦੇ ਮਹਾਨ ਮਨੁੱਖੀ ਆਦਰਸ਼ ਅਥਵਾ ਮਾਨਵ ਕੀਮਤਾਂ ਪ੍ਰਾਪਤ ਕਰ ਸਕਦਾ ਹੈ। ਇਨ੍ਹਾਂ ਕੀਮਤਾਂ ਦੇ ਅੰਗ ਸੰਗ ਕੀਤੀ ਹੋਈ ਲੇਖਕ ਦੀ ਰਚਨਾ ਮਾਨਵਤਾ ਦੇ ਉਥਾਨ ਲਈ ਕ੍ਰਾਂਤੀਕਾਰੀ ਸਿੱਧ ਹੋਵੇਗੀ।

**(੬) ਬਾਬਾ ਏਹੁ ਲੇਖਾ ਲਿਖਿ ਜਾਣੁ :** ਸ੍ਰੀ ਗੁਰੂ ਨਾਨਕ ਦੇਵ ਜੀ ਇਕ ਸਾਹਿਤਕਾਰ ਕੋਲੋਂ ਮਨੁੱਖੀ ਜੀਵਨ ਦੇ ਪਰਿਵਰਤਨ ਲਈ ਮਨੁੱਖ ਦੀ ਕਾਇਆ ਕਲਪ ਕਰਨ ਵਾਲੀ ਉਪਰੋਕਤ ਮਨੁੱਖੀ ਆਦਰਸ਼ਾਂ ਦੇ ਪ੍ਰਚਾਰ ਤੇ ਪ੍ਰਸਾਰ ਲਈ ਲੋੜੀਂਦੀ ਸਿੱਖਿਆ ਤੇ ਅਭਿਆਸ ਦੀ ਮੰਗ ਕਰਦੇ ਹਨ। *(ਬਾਕੀ ਸਫਾ ੭੨ 'ਤੇ)*

# ਸਿੱਖ ਇਖ਼ਲਾਕ ਬਾਰੇ
# ਪ੍ਰੋ. ਗੁਰਮੁਖ ਸਿੰਘ ਦੀ ਈਸਾਈ ਪਾਦਰੀ ਨਾਲ ਗੱਲਬਾਤ

*-ਸ. ਸੰਪੂਰਨ ਸਿੰਘ**

ਉਨ੍ਹੀਵੀਂ ਸਦੀ ਵਿਚ ਜਦ ਸਿੱਖ ਕੌਮ ਘੂਕ ਨੀਂਦ ਵਿਚ ਸੁੱਤੀ ਪਈ ਸੀ ਅਤੇ ਉਸ ਦੀ ਹਾਲਤ ਕਾਫੀ ਡਿੱਗ ਚੁੱਕੀ ਸੀ ਤਾਂ ਉਸ ਵੇਲੇ ਪ੍ਰੋ. ਗੁਰਮੁਖ ਸਿੰਘ ਹੀ ਸਨ, ਜਿਸ ਨੇ ਸਿੱਖ ਪੰਥ ਨੂੰ ਮੁੜ ਆਪਣੇ ਪੈਰਾਂ ਤੇ ਖੜਾ ਕੀਤਾ ਤੇ ਆਪਣੀ ਕੌਮ ਨੂੰ ਦੂਜੀਆਂ ਕੌਮਾਂ ਦੇ ਬਰਾਬਰ ਲਿਆ ਕੇ ਇਨ੍ਹਾਂ ਅੰਦਰ ਸਤਿਕਾਰ ਪੂਰਵਕ ਜਿਊਂਣ ਦੀ ਚਾਹ ਪੈਦਾ ਕੀਤੀ। ਆਪ ਸਿੰਘ ਸਭਾ ਲਹਿਰ ਦੇ ਮਹਾਨ ਉਸਰੱਈਏ ਤੇ ਕੌਮ ਦੇ ਪਹਿਰੇਦਾਰ ਸਨ। ਸੱਚ ਤਾਂ ਇਹ ਹੈ ਕਿ ਇਨ੍ਹਾਂ ਦੀ ਜੀਵਨੀ ਹੀ ਸਿੰਘ ਸਭਾ ਲਹਿਰ ਦਾ ਇਤਿਹਾਸ ਹੈ।

ਸੰਨ ੧੯੭੩ ਈਸਵੀ ਦੀ ਗੱਲ ਹੈ, ਜਦੋਂ ਚਰਚ ਮਿਸ਼ਨ ਸਕੂਲ, ਅੰਮ੍ਰਿਤਸਰ ਦੇ ਚਾਰ ਵਿਦਿਆਰਥੀਆਂ ਨੇ ਆਪਣੇ ਮਾਤਾ ਪਿਤਾ ਤੋਂ ਈਸਾਈ ਬਣਨ ਦੀ ਆਗਿਆ ਮੰਗੀ ਸੀ। ਅਜਿਹਾ ਸਿੱਖ ਚੇਤਨਾ ਵਿਚ ਪਹਿਲੀ ਵਾਰ ਹੋਇਆ ਸੀ ਕਿ ਕੋਈ ਸਿੱਖ ਵਿਦਿਆਰਥੀ ਆਪਣਾ ਧਰਮ ਛੱਡ ਕੇ ਕਿਸੇ ਹੋਰ ਧਰਮ ਵਿਚ ਜਾਣ ਦਾ ਇਛੁੱਕ ਹੋਵੇ। ਧਰਮ ਬਦਲਣ ਦੀ ਗੱਲ ਸੁਣ ਕੇ ਪੂਰੇ ਸ੍ਰੀ ਅੰਮ੍ਰਿਤਸਰ ਸ਼ਹਿਰ ਦੇ ਲੋਕ ਸੜਕਾਂ ਉੱਪਰ ਨਿਕਲ ਆਏ ਤੇ ਅੰਗਰੇਜ਼ ਸਰਕਾਰ ਵਿਰੁੱਧ ਮੁਜ਼ਾਹਰੇ ਕਰਨ ਲੱਗ ਪਏ ਸਨ। ਸਿੱਖਾਂ ਵੱਲੋਂ ਵਿਰੋਧ ਤਾਂ ਕੁਦਰਤੀ ਸੀ, ਪਰ ਹਿੰਦੂ ਅਤੇ ਮੁਸਲਮਾਨ ਵੀ ਮੁਜ਼ਾਹਰਿਆਂ ਵਿਚ ਪੂਰੇ ਜ਼ੋਰ-ਸ਼ੋਰ ਨਾਲ ਸ਼ਾਮਲ ਹੋਏ। ਇਸ ਦਾ ਕਾਰਨ ਉਨ੍ਹਾਂ ਦਾ ਅੰਦਰਲਾ ਡਰ ਸੀ। ਸਰਕਾਰ ਅੰਗਰੇਜ਼ਾਂ ਦੀ ਸੀ ਤੇ ਸਰਕਾਰੀ ਅਫ਼ਸਰ ਈਸਾਈ ਮਿਸ਼ਨਰੀਆਂ ਦੀ ਖੁੱਲ੍ਹ ਕੇ ਮਦਦ ਕਰ ਰਹੇ ਸਨ। ਅਗਰ ਹਿੰਦੂ, ਮੁਸਲਮਾਨ ਈਸਾਈ ਮੱਤ ਦੇ ਖ਼ਿਲਾਫ਼ ਮੁਜ਼ਾਹਰਾ ਨਹੀਂ ਸਨ ਕਰਦੇ ਤਾਂ ਉਨ੍ਹਾਂ ਦੇ ਬੱਚੇ ਵੀ ਆਉਣ ਵਾਲੇ ਕੱਲ ਨੂੰ ਈਸਾਈ ਬਣਨ ਦੀ ਇੱਛਾ ਕਰ ਸਕਦੇ ਸਨ। ਇਨ੍ਹਾਂ ਜ਼ੋਰਦਾਰ ਮੁਜ਼ਾਹਰਿਆਂ ਕਾਰਨ ਸ਼ਹਿਰ ਵਿਚ ਅਸ਼ਾਂਤੀ ਫੈਲ ਗਈ ਸੀ, ਪਰ ਜਲਦੀ ਹੀ ਹਾਲਾਤ 'ਤੇ ਸਰਕਾਰ ਵੱਲੋਂ ਕਾਬੂ ਪਾ ਲਿਆ ਗਿਆ ਸੀ ਤੇ ਸਿੱਖ ਬੱਚਿਆਂ ਨੇ ਵੀ ਈਸਾਈ ਬਣਨ ਦਾ ਖਿਆਲ ਛੱਡ ਦਿੱਤਾ ਸੀ।

ਭਾਈ ਗੁਰਮੁਖ ਸਿੰਘ ਜਿਨ੍ਹਾਂ ਦਾ ਹਵਾਲਾ ਅਸੀਂ ਉੱਪਰ ਦੇ ਆਏ ਹਾਂ, ਮਿਸ਼ਨ ਸਕੂਲ ਦੇ ਇੱਕ ਖਾਸ ਕਮਰੇ ਵਿਚ ਧਰਮ ਵਿੱਦਿਆ ਪੜ੍ਹਾਉਣ ਵਾਲੇ ੭੫ ਸਾਲਾਂ ਦੀ

** ਜੇ ਬੀ ਡਾਕੂਮੈਂਟੇਸ਼ਨ, ਸਟੇਡੀਅਮ ਰੋਡ, ਪਟਿਆਲਾ ਮੋ: ੯੪੧੭੯-੨੪੦੦੯*

ਉਮਰ ਦੇ ਪਾਦਰੀ Albert Henry Lake ਨਾਲ ਗੱਲਬਾਤ ਕਰਨ ਲਈ ਆਏ ਸਨ। ਆਪ ਨੂੰ ਕੰਵਰ ਬਿਕਰਮ ਸਿੰਘ (ਕਪੂਰਥਲਾ) ਨੇ ਭੇਜਿਆ ਸੀ।

ਭਾਈ ਗੁਰਮੁਖ ਸਿੰਘ ਦਾ ਮਿਸ਼ਨ ਸਕੂਲ ਜਾਣ ਦਾ ਕੀ ਮਕਸਦ ਹੋ ਸਕਦਾ ਸੀ? ਇਸ ਤੋਂ ਪਹਿਲਾਂ, ਭਾਈ ਗੁਰਮੁਖ ਸਿੰਘ ਜੀ ਬਾਰੇ ਪਾਠਕਾਂ ਨੂੰ ਕੁਝ ਦੱਸ ਕੇ, ਉਸ ਤੋਂ ਉਪਰੰਤ ਹੀ ਉਨ੍ਹਾਂ ਦਾ ਪਾਦਰੀ ਸਾਹਿਬ ਨਾਲ ਗੱਲਬਾਤ ਕਰਨ ਦੇ ਮਕਸਦ, 'ਤੇ ਵਿਚਾਰ ਕਰਾਂਗੇ। ਭਾਈ ਗੁਰਮੁਖ ਸਿੰਘ ਦਾ ਜਨਮ ੧੫ ਅਪ੍ਰੈਲ ੧੮੪੯ ਵਿਚ ਇਕ ਗਰੀਬ ਪਰਵਾਰ ਦੇ ਘਰ ਕਪੂਰਥਲੇ ਹੋਇਆ ਸੀ। ਆਪ ਦੇ ਪਿਤਾ ਭਾਈ ਵਸਾਵਾ ਸਿੰਘ, ਪਿੰਡ ਚੰਧੜ, ਜ਼ਿਲ੍ਹਾ ਗੁਜਰਾਂਵਾਲੇ ਦੇ ਚੰਧੜ ਜੱਟ ਸਨ। ਜ਼ਮੀਨ ਥੋੜੀ ਸੀ। ਇਸ ਲਈ ਗੁਜ਼ਰਾਨ ਮੁਸ਼ਕਲ ਹੁੰਦੀ ਸੀ। ਇਸੇ ਕਾਰਨ ਮਹਾਰਾਜਾ ਨਿਹਾਲ ਸਿੰਘ ਦੇ ਲਾਂਗਰੀ ਲੱਗ ਗਏ। ਮਹਾਰਾਜਾ ਨਿਹਾਲ ਸਿੰਘ ਕਪੂਰਥਲਾ ਦੀ ਮੌਤ ਪਿੱਛੋਂ ਉਸ ਦੇ ਦੂਜੇ ਲੜਕੇ ਕੰਵਰ ਬਿਕਰਮ ਸਿੰਘ ਦੀ ਸੇਵਾ ਵਿਚ ਆ ਗਏ। ਕੰਵਰ ਬਿਕਰਮ ਸਿੰਘ ਦਾ ਭਾਈ ਵਸਾਵਾ ਸਿੰਘ ਨਾਲ ਬੜਾ ਸਨੇਹੀ ਸੀ। ਕੰਵਰ ਸਾਹਿਬ ਇਕ ਚੰਗੇ ਗੁਰਸਿੱਖ ਤੇ ਵਿਦਵਾਨ ਵਿਅਕਤੀ ਸਨ। ਉਨ੍ਹਾਂ ਨੂੰ ਭਾਈ ਵਸਾਵਾ ਸਿੰਘ ਦੇ ਹੋਣਹਾਰ ਲੜਕੇ ਦੀ ਵਿੱਦਿਆ ਵਿਚ ਨਿੱਜੀ ਦਿਲਚਸਪੀ ਸੀ। ਮੁੱਢਲੀ ਵਿੱਦਿਆ ਕਪੂਰਥਲੇ ਤੋਂ ਦਿਵਾ ਕੇ ਗੌਰਮਿੰਟ ਕਾਲਜ, ਲਾਹੌਰ ਵਿਚ ਦਾਖ਼ਲ ਕਰਵਾ ਦਿੱਤਾ। ਭਾਈ ਗੁਰਮੁਖ ਸਿੰਘ ਨੇ ਲਾਹੌਰ ਕਾਲਜ ਤੋਂ ਬੀ.ਏ. ਦੀ ਡਿਗਰੀ ਪ੍ਰਾਪਤ ਕੀਤੀ।

ਕੰਵਰ ਬਿਕਰਮ ਸਿੰਘ ਪੂਰਨ ਗੁਰਸਿੱਖ ਤੇ ਬਾਣੀ ਦੇ ਰਸੀਏ ਸਨ, ਤੇ ਧਾਰਮਿਕ ਰੁਚੀਆਂ ਵਾਲੇ ਵਿਅਕਤੀ ਸਨ। ਉਹ ਧਾਰਮਿਕ ਸਮਾਗਮਾਂ ਵਿਚ ਜਾਣ ਲੱਗਿਆਂ, ਭਾਈ ਗੁਰਮੁਖ ਸਿੰਘ ਨੂੰ ਵੀ ਨਾਲ ਲਿਜਾਇਆ ਕਰਦੇ ਸਨ। ਉੱਥੋਂ ਹੀ ਭਾਈ ਸਾਹਿਬ ਨੂੰ ਗੁਰਮਤਿ ਪ੍ਰਚਾਰ ਦੀ ਚੇਟਕ ਲੱਗ ਗਈ। ਇਸ ਉਪਰੰਤ ਭਾਈ ਜੱਸਾ ਸਿੰਘ ਆਹਲੂਵਾਲੀਆ ਦੇ ਜੀਵਨ ਇਤਿਹਾਸ ਨੂੰ ਪੜ੍ਹਨ ਤੋਂ ਬਾਅਦ ਭਾਈ ਸਾਹਿਬ ਨੇ ਸਿੱਖ ਇਤਿਹਾਸ ਨੂੰ ਬੜੀ ਡੂੰਘਾਈ ਨਾਲ ਪੜ੍ਹਿਆ ਅਤੇ ਇਸ ਦੀ ਗਹਿਰਾਈ ਨੂੰ ਸਮਝਿਆ।

ਸੰਨ ੧੮੭੭ ਈਸਵੀ ਵਿਚ ਓਰੀਐਂਟਲ ਕਾਲਜ ਲਾਹੌਰ ਵਿਚ, ਜਦੋਂ ਪੰਜਾਬੀ ਦੀ ਪੜ੍ਹਾਈ ਵੀ ਸ਼ੁਰੂ ਹੋ ਗਈ ਤਾਂ ਆਪ ਇਸ ਕਾਲਜ ਵਿਚ ਪੰਜਾਬੀ ਦੇ ਪ੍ਰੋਫ਼ੈਸਰ ਲੱਗ ਗਏ।

ਜਿਵੇਂ ਅਸੀਂ ਉੱਪਰ ਲਿਖ ਆਏ ਹਾਂ ਕਿ ਭਾਈ ਗੁਰਮੁਖ ਸਿੰਘ ਜੀ ਮਿਸ਼ਨ ਸਕੂਲ ਅੰਮ੍ਰਿਤਸਰ ਵਿਚ ੭੫ ਸਾਲਾਂ ਦੇ ਬਜ਼ੁਰਗ ਪਾਦਰੀ ਨਾਲ ਇਕ ਖਾਸ ਕਮਰੇ ਵਿਚ ਬੈਠੇ ਸਨ। ਅੰਗਰੇਜ਼ ਪਾਦਰੀ ਨੇ ਭਾਈ ਸਾਹਿਬ ਨੂੰ ਦੱਸਿਆ, "ਇਹ ਅੰਮ੍ਰਿਤਸਰ ਦਾ ਮਿਸ਼ਨਰੀ ਸਕੂਲ ੧੮੫੩ ਈਸਵੀ ਵਿਚ Robert Clock ਨੇ ਸ਼ੁਰੂ ਕੀਤਾ ਸੀ। ਉਹ ਮਿਸ਼ਨਰੀ ਸੰਸਥਾ ਦੇ ਸੰਚਾਲਕ ਹਨ। ਮਿਸ਼ਨਰੀ ਕੰਮ ਪੰਜਾਬ ਵਿਚ ੧੮੪੩ ਈਸਵੀ ਵਿਚ ਹੀ ਸ਼ੁਰੂ ਹੋ ਗਏ ਸਨ। ਯੂਰਪ ਵਿਚ ਬਹੁਤ ਸਾਰੀਆਂ ਮਿਸ਼ਨਰੀ

ਸੰਸਥਾਵਾਂ ਹਨ ਜੋ ਇਨ੍ਹਾਂ ਸਕੂਲਾਂ ਨੂੰ ਚਲਾਉਂਦੀਆਂ ਹਨ। ਬ੍ਰਿਟਿਸ਼ ਸਰਕਾਰ ਕੇਵਲ ਸਾਡੀ ਮਦਦ ਕਰਦੀ ਹੈ, ਪਰ ਅਸੀਂ ਬ੍ਰਿਟਿਸ਼ ਸਰਕਾਰ ਦੇ ਅਧੀਨ ਨਹੀਂ ਹਾਂ।" ਪਾਦਰੀ ਸਾਹਿਬ ਇਨ੍ਹਾਂ ਕੁਝ ਕਹਿ ਕੇ ਚੁੱਪ ਕਰ ਗਏ ਅਤੇ ਫੇਰ ਕਹਿਣ ਲੱਗੇ ਕਿ "ਤੁਹਾਡੇ ਪੁੱਛੇ ਬਿਨ੍ਹਾਂ ਹੀ ਮੈਂ ਮਿਸ਼ਨ ਸਕੂਲ ਬਾਰੇ ਦੱਸ ਰਿਹਾ ਹਾਂ। ਇਸ ਦਾ ਕਾਰਨ ਇਹ ਹੈ ਕਿ ਇਹ ਮਿਸ਼ਨਰੀ ਸੰਸਥਾ ਦਾ ਅਸੂਲ ਹੈ ਕਿ ਆਏ ਹੋਏ ਪ੍ਰਹੁਣਿਆਂ (Guests) ਨੂੰ ਆਪਣੇ ਮਿਸ਼ਨਰੀ ਕੰਮ-ਕਾਰ ਬਾਬਤ ਪੂਰੀ ਜਾਣਕਾਰੀ ਦਿੱਤੀ ਜਾਵੇ। ਮੈਂ ਹੁਣ ਤੁਹਾਥੋਂ ਤੁਹਾਡੇ ਇੱਥੇ ਆਉਣ ਬਾਰੇ ਪੁੱਛਣਾ ਚਾਹਾਂਗਾ।"

ਭਾਈ ਗੁਰਮੁਖ ਸਿੰਘ ਨੇ ਪਾਦਰੀ (Father Albert Lake) ਨੂੰ ਸੰਬੋਧਨ ਕਰਦੇ ਹੋਏ ਕਿਹਾ "ਮੈਂ ਤੁਹਾਡੇ ਪਾਸੋਂ ਕੁਝ ਸਿੱਖਣ ਆਇਆ ਹਾਂ । ਤੁਹਾਡੇ ਸਕੂਲ ਦੇ ਉਨ੍ਹਾਂ ਵਿਦਿਆਰਥੀਆਂ ਨੂੰ ਵੀ ਮੈਂ ਮਿਲ ਆਇਆ ਹਾਂ ਜਿਨ੍ਹਾਂ ਨੇ ਈਸਾਈ ਬਣਨ ਦੀ ਖਾਹਿਸ਼ ਜ਼ਾਹਿਰ ਕੀਤੀ ਸੀ ਪਰ ਹਾਲ ਦੀ ਘੜੀ ਉਨ੍ਹਾਂ ਬੱਚਿਆਂ ਨੇ ਆਪਣਾ ਈਸਾਈ ਹੋਣ ਦਾ ਇਰਾਦਾ ਛੱਡ ਦਿੱਤਾ ਹੈ ਅਤੇ ਲੋਕ ਵੀ ਸ਼ਾਂਤ ਹੋ ਗਏ ਹਨ"। ਪਰ ਅੰਦਰੋਂ-ਅੰਦਰ ਸਿੱਖ ਸਮਾਜ ਨੂੰ ਇਹ ਘਟਨਾ ਘੁਣ ਵਾਂਗ ਖਾ ਰਹੀ ਹੈ। ਇਸ ਦਾ ਪਿਛੋਕੜ, ਜੰਗਾਂ ਤੇ ਸ਼ਹਾਦਤਾਂ ਵਿਚ ਗੁਜ਼ਰਿਆ ਹੈ। ਕੋਈ ਸਿੱਖ ਸ਼ਹੀਦ ਹੋ ਜਾਵੇ ਤਾਂ ਕੋਈ ਅਜੀਬ ਗੱਲ ਨਹੀਂ ਹੋਵੇਗੀ, ਪਰ ਜੇ ਕੋਈ ਸਿੱਖ ਬੱਚਾ ਧਰਮ ਬਦਲਣ ਬਾਰੇ ਸੋਚੇ ਤਾਂ ਸਿੱਖ ਜਗਤ ਵਿਚ ਹੜਬੜਾਹਟ ਮੱਚ ਜਾਣਾ ਕੁਦਰਤੀ ਹੋਵੇਗਾ। ਸਾਡੀ ਸਿੱਖ ਕੌਮ ਪਾਸ ਜੇ ਕੋਈ ਵਿਰਾਸਤ ਹੈ ਤਾਂ ਉਹ ਹੈ ਉਨ੍ਹਾਂ ਦੀ ਮਜ਼੍ਹਬ ਬਾਰੇ ਚੇਤਨਾ। ਪਰ ਅੱਜ ਸਿੱਖ ਬੱਚੇ ਆਪਣੇ ਧਰਮ ਤੋਂ ਕਿਉਂ ਉਕਤਾ ਗਏ ਹਨ? ਇਸ ਪਿੱਛੇ ਸਾਡੀ ਕੌਮ ਦੀ ਜ਼ਰੂਰ ਕੋਈ ਗਲਤੀ ਹੋਵੇਗੀ ਜਿਸ ਦਾ ਨਤੀਜਾ ਸਾਡੇ ਸਾਹਮਣੇ ਹੈ।" ਇਨ੍ਹਾਂ ਕਹਿ ਕੇ ਭਾਈ ਸਾਹਿਬ ਚੁੱਪ ਕਰ ਗਏ।

ਮੈਂ ਪਾਠਕਾਂ ਨੂੰ ਥੋੜਾ ਜਿਹਾ ਪਾਦਰੀ Albert Henry Lake ਬਾਰੇ ਦੱਸਣਾ ਜ਼ਰੂਰੀ ਸਮਝਦਾ ਹਾਂ। ਪਾਦਰੀ Henry Lake, Ireland ਦਾ ਜੰਮਪਲ ਸੀ। ਉਸ ਨੂੰ ਬਚਪਨ ਵਿਚ ਹੀ, ਉਸ ਦੀ ਮਾਂ ਨੇ ਧਰਮ-ਗਿਆਨ ਤੇ ਰੂਹਾਨੀਅਤ ਦੀ ਖੋਜ ਵੱਲ ਲਾ ਦਿੱਤਾ ਸੀ। ਉਸ ਨੇ ਨਿਊ ਕੈਸਲ ਸਕੂਲ ਤੇ ਕੁਈਨ ਕਾਲਜ ਤੋਂ ਉੱਚੀ ਵਿੱਦਿਆ ਪ੍ਰਾਪਤ ਕੀਤੀ ਸੀ। ਰੂਹਾਨੀਅਤ ਤੋਂ ਇਲਾਵਾ Lake ਇਤਿਹਾਸ ਪੜ੍ਹਨ ਦੇ ਬੜੇ ਸ਼ੌਕੀਨ ਸਨ। ਜਦ Lake ੨੦ ਕੁ ਸਾਲਾਂ ਦਾ ਸੀ। ਉਦੋਂ ਆਪ ਯੁਗਾਂਡਾ ਅਤੇ ਅਫਰੀਕੀ ਦੇਸ਼ਾਂ ਵਿਚ ਮਿਸ਼ਨਰੀ ਕੰਮ ਲਈ ਗਏ ਸਨ। ਮਹਾਰਾਜਾ ਰਣਜੀਤ ਸਿੰਘ ਵੇਲੇ ਆਪ ਕਲਕੱਤਾ ਸੰਨ ੧੯੩੦ ਈਸਵੀ ਵਿਚ ਮਿਸ਼ਨ ਸਕੂਲ ਵਿਚ ਪਾਦਰੀ ਸਨ, ਜਿੱਥੇ ਉਨ੍ਹਾਂ ਨੇ ਸਿੱਖਾਂ ਦੀਆਂ ਮੁਗ਼ਲਾਂ ਨਾਲ ਜੰਗਾਂ ਤੇ ਸਿੱਖ ਸ਼ਹਾਦਤਾਂ ਬਾਰੇ, ਜੋ ਵੀ ਇਤਿਹਾਸ ਉਪਲਬਧ ਸੀ, ਉਹ ਕਲਕੱਤੇ ਦੀ ਬ੍ਰਿਟਿਸ਼ ਲਾਇਬ੍ਰੇਰੀ ਤੋਂ ਲੈ ਕੇ ਪੜ੍ਹ ਲੈਂਦੇ ਸਨ। ਉਸ ਦੀ ਆਪਣੀ ਇੱਛਾ ਨਾਲ ਹੀ ਉਨ੍ਹਾਂ ਦਾ

ਤਬਾਦਲਾ ਪੰਜਾਬ ਵਿਚ ਕੀਤਾ ਗਿਆ ਸੀ।

ਈਸਾਈ ਮਿਸ਼ਨਰੀ ਦੀ ਸਥਾਪਨਾ ਪੰਜਾਬ ਅੰਦਰ ੧੮੩੪ ਵਿਚ ਹੋ ਚੁੱਕੀ ਸੀ, ਪਰ ਮਿਸ਼ਨਰੀ ਕੰਮ ਨੂੰ ਕੋਈ ਵਿਸ਼ੇਸ਼ ਸਫਲਤਾ ਪ੍ਰਾਪਤ ਨਹੀਂ ਸੀ ਹੋ ਰਹੀ। ੧੮੪੯ ਈਸਵੀ ਵਿਚ ਪੰਜਾਬ ਵਿਚ ਅੰਗਰੇਜ਼ਾਂ ਦਾ ਰਾਜ ਸਥਾਪਤ ਹੋਣ ਵੇਲੇ ਪਾਦਰੀ Henry Lake ਲੁਧਿਆਣੇ ਮਿਸ਼ਨਰੀ ਸਕੂਲ ਵਿਚ ਸਨ। ਲਾਰਡ ਡਲਹੌਜੀ ਨੇ Lake ਦੀ ਸਿਫਾਰਿਸ਼ 'ਤੇ ਹੀ ਇਕ ਕਾਨੂੰਨ Lex Loci Act ਸੰਨ ੧੮੫੦ ਈਸਵੀ ਵਿਚ ਪਾਸ ਕੀਤਾ, ਜਿਸ ਦੀ ਹਿੰਦੂਆਂ ਨੇ ਡਟ ਕੇ ਵਿਰੋਧਤਾ ਕੀਤੀ ਪਰ ਲਾਰਡ ਡਲਹੌਜੀ, ਜੋ ਪੱਕੇ ਈਸਾਈ ਸਨ ਅਤੇ ਹਿੰਦੁਸਤਾਨ ਦੇ ਗਵਰਨਰ ਜਨਰਲ ਸਨ, ਉਸ ਨੇ ਕਿਸੇ ਦੀ ਨਾ ਸੁਣੀ। ਇਸ ਕਾਨੂੰਨ ਅਨੁਸਾਰ ਆਪਣਾ ਧਰਮ ਛੱਡਣ ਉਪਰੰਤ ਵੀ ਹਰ ਇਕ ਵਿਅਕਤੀ ਪਿਤਾ ਪੁਰਖੀ ਜਾਇਦਾਦ ਦਾ ਹੱਕਦਾਰ ਕਰਾਰ ਦਿੱਤਾ ਗਿਆ ਸੀ। ਇਹ ਕਾਨੂੰਨ ਸਦੀਆਂ ਤੋਂ ਪ੍ਰਚਲਿਤ ਹਿੰਦੂ ਕਨੂੰਨ ਦੀ ਉਲੰਘਣਾ ਸੀ ਅਤੇ ਇਸ ਨੇ ਮਦਰਾਸ, ਬੰਗਾਲ ਤੇ ਦੂਜੇ ਪ੍ਰਾਂਤਾਂ ਦੇ ਹਿੰਦੂਆਂ ਦੇ ਸੀਨੇ ਵਿਚ ਅੱਗ ਲਾ ਦਿੱਤੀ ਸੀ। ਇਸ ਕਾਨੂੰਨ ਦੇ ਪਾਸ ਹੋਣ ਤੋਂ ਬਾਅਦ ਕਾਫੀ ਗਿਣਤੀ ਵਿਚ ਹਿੰਦੂਆਂ ਤੇ ਮੁਸਲਮਾਨਾਂ ਨੇ ਆਪਣਾ ਪੁਰਾਣਾ ਧਰਮ ਛੱਡ ਕੇ ਈਸਾਈ ਧਰਮ ਨੂੰ ਅਪਣਾ ਲਿਆ।

ਮੈਂ ਹੁਣ ਪਾਠਕਾਂ ਨੂੰ ਭਾਈ ਗੁਰਮੁਖ ਸਿੰਘ ਤੇ ਪਾਦਰੀ ਦੀ ਆਪਸ ਵਿਚ ਦੀ ਵਿਸ਼ੇਸ਼ ਗੱਲਬਾਤ ਵੱਲ ਲਿਜਾਂਦਾ ਹਾਂ ਜਿਵੇਂ ਕਿ ਅਸੀਂ ਉੱਪਰ ਦੱਸ ਆਏ ਹਾਂ ਕਿ ਪਾਦਰੀ Henry Lake ਇਕ ਵਿਦਵਾਨ ਪਾਦਰੀ ਸੀ ਤੇ ਸਿੱਖ ਇਤਿਹਾਸ ਦਾ ਖੋਜੀ ਵੀ ਸੀ। ਭਾਈ ਗੁਰਮੁਖ ਸਿੰਘ ਦੇ ਇਹ ਕਥਨ ਸੁਣ ਕੇ ਪਾਦਰੀ ਬਹੁਤ ਹੀ ਪ੍ਰਭਾਵਿਤ ਹੋਇਆ, ਜਦੋਂ ਭਾਈ ਸਾਹਿਬ ਨੇ ਕਿਹਾ ਸੀ ਕਿ, "ਅੱਜ ਸਿੱਖ ਬੱਚੇ ਆਪਣੇ ਧਰਮ ਤੋਂ ਕਿਉਂ ਉਕਤਾ ਗਏ ਹਨ, ਇਸ ਪਿੱਛੇ ਸਾਡੀ ਕੌਮ ਦੀ ਜ਼ਰੂਰ ਕੋਈ ਗਲਤੀ ਹੋਵੇਗੀ ਜਿਸ ਦਾ ਨਤੀਜਾ ਸਾਡੇ ਸਾਹਮਣੇ ਹੈ।" ਤਾਂ ਬੜੇ ਹੀ ਪਿਆਰ ਨਾਲ ਪਾਦਰੀ ਨੇ ਭਾਈ ਸਾਹਿਬ ਵੱਲ ਵੇਖਿਆ,ਉਸ ਪਾਸ ਭਾਵੇਂ ਸਮੇਂ ਦੀ ਘਾਟ ਸੀ, ਪਰ ਫਿਰ ਵੀ ਭਾਈ ਸਾਹਿਬ ਦੇ ਸਵਾਲ ਵਿਚ ਕੁਝ ਵਿਸ਼ੇਸ਼ ਗੱਲ ਸੀ, ਜਿਸ ਕਰਕੇ ਅਗਲੇ ਦਿਨ ਪਾਦਰੀ ਨੇ ਭਾਈ ਸਾਹਿਬ ਨੂੰ ਫਿਰ ਆਉਣ ਲਈ ਕਿਹਾ ਤਾਂ ਜੋ ਉਹ ਆਪਣੇ ਵੱਲੋਂ ਜਾਣਕਾਰੀ ਦੇ ਸਕਣ। ਦੋਵੇਂ ਸੱਜਣ ਉੱਠ ਖਲੋਤੇ ਤੇ ਪਾਦਰੀ ਨੇ ਕਿਹਾ, "Very rare are people who want to learn about their own faults." (ਭਾਵ ਬੜੇ ਹੀ ਘੱਟ ਲੋਕ ਅਜਿਹੇ ਹੁੰਦੇ ਹਨ, ਜੋ ਆਪਣੀਆਂ ਤਰੁੱਟੀਆਂ ਜਾਣ ਕੇ ਆਪਣਾ ਸੁਧਾਰ ਕਰਨਾ ਚਾਹੁੰਦੇ ਹੋਣ)

ਅਗਲੇ ਦਿਨ, ਨੀਯਤ ਸਮੇਂ ਤੇ ਭਾਈ ਸਾਹਿਬ ਚਰਚ ਮਿਸ਼ਨ ਸਕੂਲ ਵਿਚ ਪਾਦਰੀ ਨੂੰ ਉਸੇ ਕਮਰੇ ਵਿਚ ਮਿਲੇ ਜਿੱਥੇ ਕਿ ਇਕ ਦਿਨ ਪਹਿਲਾਂ ਦੋਹਾਂ ਦੀ ਮੁਲਾਕਾਤ ਹੋਈ ਸੀ। ਪਾਦਰੀ ਨੇ ਖੁਸ਼ੀ ਦਾ ਪ੍ਰਗਟਾਵਾ ਕੀਤਾ। Waldo Emerson

ਦੀ ਕਥਨੀ ਨਾਲ ਗੱਲ ਸ਼ੁਰੂ ਕੀਤੀ "A friend is one before whom I may think aloud." ਉਨ੍ਹਾਂ ਦਾ ਚਿਹਰਾ ਗੰਭੀਰ ਸੀ। ਉਨ੍ਹਾਂ ਨੇ ਭਾਈ ਗੁਰਮੁਖ ਸਿੰਘ ਨੂੰ ਦੱਸਿਆ ਕਿ, "ਸਿੱਖ ਮੱਤ ਬਾਰੇ ਕਾਫੀ ਕਿਤਾਬਾਂ ਈਸਾਈ ਮਿਸ਼ਨਰੀਆਂ ਦੀ ਲਾਇਬ੍ਰੇਰੀ ਵਿਚ ਹਨ ਜਿਸ ਨੂੰ ਮੈਂ ਤੇ ਹੋਰ ਮਿਸ਼ਨਰੀ ਸਿੱਖਿਅਕ ਪੜ੍ਹਦੇ ਰਹਿੰਦੇ ਹਨ। ਈਸਾਈ ਜਗਤ ਵਿਚ ਮਿਸ਼ਨਰੀ ਆਪਣੇ ਅਤੇ ਦੂਸਰੇ ਧਰਮਾਂ ਦਾ ਡੂੰਘਾ ਗਿਆਨ ਹਾਸਲ ਕਰਦੇ ਹਨ। ਸਿੱਖ ਮੱਤ ਇਕ ਨਵਾਂ ਮਜ਼ਬ ਹੈ ਅਤੇ ਸਿੱਖ ਧਰਮ ਬਾਰੇ ਹਰ ਮਿਸ਼ਨਰੀ ਬੜੀ ਡੂੰਘਾਈ ਨਾਲ ਪੜ੍ਹਦਾ ਹੈ। ਮੈਂ ਭਾਈ ਮਤੀ ਦਾਸ, ਭਾਈ ਸਤੀ ਦਾਸ, ਭਾਈ ਦਿਆਲਾ ਜੀ ਬਾਰੇ ਪੜ੍ਹਿਆ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਸ਼ਹਾਦਤ ਬਾਰੇ ਬਰਤਾਨੀਆ, ਫਰਾਂਸ ਤੇ ਯੂਰਪ ਦੇ ਹੋਰ ਦੇਸ਼ਾਂ ਵਿਚ ਵਿਚਾਰ-ਵਟਾਂਦਰੇ ਹੁੰਦੇ ਰਹਿੰਦੇ ਹਨ।"

ਬਾਬਾ ਬੰਦਾ ਸਿੰਘ ਬਹਾਦਰ ਦੀ ਅਜ਼ੀਮ ਹਸਤੀ ਬਾਰੇ ਬਰਤਾਨੀਆ ਦੇ ਮਿਲਟਰੀ ਸਕੂਲਾਂ ਵਿਚ ਪੜ੍ਹਾਇਆ ਜਾਂਦਾ ਹੈ। ਬਾਬਾ ਬੰਦਾ ਸਿੰਘ ਬਹਾਦਰ ਤੇ ਉਸ ਦੇ ਨਾਲ ਹੋਰ ੭੮੦ ਸਾਥੀਆਂ ਦੀ ਸ਼ਹਾਦਤ ਦੀ ਅੱਖੀਂ ਦੇਖੀ ਰਿਪੋਰਟ East India Company ਦੇ ਕਲਕੱਤੇ ਦਫ਼ਤਰ ਦੇ ਰਿਕਾਰਡ ਵਿਚ ਮਿਲਦੀ ਹੈ, ਮੈਂ ਪੜ੍ਹੀ ਹੈ।

ਬਾਬਾ ਬੰਦਾ ਸਿੰਘ ਬਹਾਦਰ ਦਾ ਆਪਣੇ ਗੁਰੂ ਵਿਚ ਅਡੋਲ ਨਿਸ਼ਚਾ, ਇਕ ਚੱਟਾਨ ਦੀ ਤਰ੍ਹਾਂ ਮਜ਼ਬੂਤ ਸੀ ਅਤੇ ਆਖਰੀ ਦਮ ਤਕ ਉਸ ਨੇ ਉਸ ਨੂੰ ਨਿਭਾਇਆ। ਬਾਬਾ ਬੰਦਾ ਸਿੰਘ ਬਹਾਦਰ ਨਾਲ ਫੜੇ ਗਏ ਕਰੀਬ ੭੮੦ ਸਿੱਖਾਂ ਦੇ ਦਿੱਲੀ ਵਿਚ ਕਤਲ ਸਮੇਂ ਬਰਤਾਨੀਆ ਦੀ ਈਸਟ ਇੰਡੀਆ ਕੰਪਨੀ ਦੇ ਦੋ ਨੁਮਾਇੰਦੇ ਮੌਜੂਦ ਸਨ ਜਿਨ੍ਹਾਂ ਨੇ ਇਹ ਨਜ਼ਾਰਾ ਆਪਣੇ ਅੱਖੀਂ ਵੇਖਿਆ। ਉਨ੍ਹਾਂ ਕੰਪਨੀ ਨੂੰ ਲਿਖੀ ੧੦ ਮਾਰਚ, ੧੭੧੬ ਦੀ ਚਿੱਠੀ ਵਿਚ ਉਸ ਨਜ਼ਾਰੇ ਨੂੰ ਅੰਕਿਤ ਕੀਤਾ। "ਜਿਸ ਧੀਰਜ ਨਾਲ ਉਹ ਆਪਣੀ ਤਕਦੀਰ ਨੂੰ ਪਰਵਾਨ ਕਰਦੇ ਸਨ, ਇਹ ਵੱਡੇ ਮਾਅਰਕੇ ਦੀ ਗੱਲ ਹੈ। ਅੰਤ ਤਕ ਅਜਿਹੀ ਕੋਈ ਜਾਣਕਾਰੀ ਨਹੀਂ ਮਿਲੀ ਕਿ ਉਨ੍ਹਾਂ ਵਿੱਚੋਂ ਕਿਸੇ ਇਕ ਨੇ ਵੀ ਆਪਣੇ ਇਸ ਨਵੇਂ ਧਰਮ ਨੂੰ ਤਿਆਗਿਆ ਹੋਵੇ।" ਬਾਬਾ ਬੰਦਾ ਸਿੰਘ ਬਹਾਦਰ ਨੂੰ ਯੂਰਪ ਵਿਚ ਮਿਲਟਰੀ ਜਰਨੈਲਾਂ ਵਜੋਂ ਪਹਿਲੇ ਦਸ ਜਰਨੈਲਾਂ ਵਿਚ ਗਿਣਿਆ ਜਾਂਦਾ ਹੈ, ਉਨ੍ਹਾਂ ਜਰਨੈਲਾਂ ਵਿਚ ਸਿਕੰਦਰ 'ਤੇ ਨੈਪੋਲੀਅਨ ਦੇ ਨਾਮ ਵੀ ਹਨ।

ਛੋਟਾ ਘੱਲੂਘਾਰਾ ਤੇ ਵੱਡੇ ਘੱਲੂਘਾਰੇ ਬਾਰੇ ਅੰਗਰੇਜ਼ ਬਹੁਤ ਗਹਿਰਾਈ ਨਾਲ ਸੋਚਦੇ ਹਨ। ਜਿਤਨਾ ਤੁਹਾਨੂੰ ਆਪਣੀ ਕੌਮ 'ਤੇ ਫ਼ਖ਼ਰ ਹੈ ਉਤਨਾ ਹੀ ਸਤਿਕਾਰ ਤੁਹਾਡੀ ਕੌਮ ਬਾਰੇ ਈਸਾਈ ਜਗਤ ਨੂੰ ਵੀ ਹੈ। ਈਸਾਈ ਜਗਤ ਹੀ ਨਹੀਂ ਮੁਸਲਮਾਨ ਵੀ ਤੁਹਾਡੀ ਕੌਮ ਦੀ ਡਟ ਕੇ ਤਾਰੀਫ਼ ਕਰਦੇ ਹਨ।

ਕਾਜ਼ੀ ਨੂਰਦੀਨ ਦੀ ਕਿਤਾਬ "ਜੰਗਨਾਮਾ" ਮੈਂ ਪੜ੍ਹ ਚੁੱਕਿਆ ਹਾਂ, ਉਹ ਖਾਲਸੇ ਨੂੰ ਕਾਫ਼ਰ ਤੇ ਇਸਲਾਮ ਦਾ ਦੁਸ਼ਮਣ ਸਮਝਦਾ ਸੀ, ਪਰ ਜਦੋਂ ਉਹ ੧੭੬੪ ਈ:

ਵਿਚ ਅਹਿਮਦ ਸ਼ਾਹ ਅਬਦਾਲੀ ਦੇ ਲਸ਼ਕਰਾਂ ਨਾਲ ਭਾਰਤ ਆਇਆ ਤਾਂ ਉਸ ਨੇ ਜੋ ਖਾਲਸੇ ਬਾਰੇ ਲਿਖਿਆ, ਉਹ ਇਸ ਤਰਾਂ ਹੈ, "ਇਹ ਖਾਲਸੇ ਤਾਂ ਪਰਬਤ ਵਰਗੇ ਅਡੋਲ ਚਲਣ ਦੇ ਮਾਲਕ ਹਨ।" ਇਤਿਹਾਸ ਇਸ ਗੱਲ ਦੀ ਗਵਾਹੀ ਦਿੰਦਾ ਹੈ ਕਿ ਪਾਨੀਪਤ ਦੀ ਤੀਜੀ ਲੜਾਈ ਜਿੱਤਣ ਤੋਂ ਪਿੱਛੋਂ ਜਦ ਅਬਦਾਲੀ ਸੈਂਕੜੇ ਖ਼ੂਬਸੂਰਤ ਇਸਤਰੀਆਂ ਨੂੰ ਆਪਣੇ ਨਾਲ ਕਾਬਲ ਨੂੰ ਲਿਜਾ ਰਿਹਾ ਸੀ ਤਾਂ ਉਸ ਵੇਲੇ ਉੱਚੇ ਇਖ਼ਲਾਕ ਵਾਲੇ ਖਾਲਸਾ ਜੀ ਤੋਂ ਇਹ ਜਰਿਆ ਨਾ ਗਿਆ। ਪਾਨੀਪਤ ਦੇ ਜੇਤੂ ਦੇ ਪੰਜਿਆਂ ਤੋਂ ਰੋਂਦੀਆਂ ਕੁਰਲਾਉਂਦੀਆਂ ਦੁਖੀ ਇਸਤਰੀਆਂ ਨੂੰ ਛੁੜਾ ਕੇ ਇਕ ਐਸੇ ਸ਼ਿਸ਼ਟਾਚਾਰ ਦੀ ਪਾਲਣਾ ਕੀਤੀ, ਜਿਸ ਦੀ ਨਜ਼ੀਰ ਦੁਨੀਆ ਦੇ ਇਤਿਹਾਸ ਵਿਚ ਨਹੀਂ ਮਿਲਦੀ। ਇਨ੍ਹਾਂ ਸਾਰੀਆਂ ਇਸਤਰੀਆਂ ਨੂੰ ਰਾਜੀ ਖੁਸ਼ੀ ਘਰ-ਘਰ ਪਹੁੰਚਾਉਣ ਦੀ ਅਸੰਭਵ ਲੱਗਦੀ ਜ਼ਿੰਮੇਵਾਰੀ ਨਿਭਾਈ। ਇਖ਼ਲਾਕ ਦੀ ਇਸ ਗਹਿਰਾਈ ਨੇ ਵੀ ਯੂਰਪ ਦੇ ਬੁੱਧੀਜੀਵੀਆਂ ਦੀ ਸੋਚਣੀ ਨੂੰ ਟੁੰਬਿਆ ਹੈ। "ਜੰਗਨਾਮੇ" ਵਿਚ ਕਾਜ਼ੀ ਨੂਰਦੀਨ ਖਾਲਸੇ ਦੇ ਇਖ਼ਲਾਕ ਬਾਰੇ ਲਿਖਦਾ ਹੈ ਕਿ, "ਵੱਡੇ ਘੱਲੂਘਾਰੇ (੧੭੬੨) ਈ: ਤਕ ਹਰ ਸਿੰਘ ਅੰਮ੍ਰਿਤਧਾਰੀ ਹੁੰਦਾ ਸੀ।" ਉਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਿੱਕਾ ਮੰਨਦਾ ਹੈ ਜਦ ਉਹ ਲਿਖਦਾ ਹੈ ਕਿ, "ਗੁਰੂ ਸਾਹਿਬ ਨੇ ਸਿੱਖਾਂ ਨੂੰ ਹਰ ਨਸ਼ੇ ਤੋਂ ਬਚਾਈ ਰੱਖਿਆ" ਤੁਹਾਨੂੰ ਹੁਣ ਦੇ ਸਰਕਾਰੀ ਅੰਕੜਿਆਂ ਬਾਰੇ ਦੱਸਦਾ ਹਾਂ, ਕਿ ਜਦੋਂ ਅੰਗਰੇਜ਼ਾਂ ਨੇ ਪੰਜਾਬ ਨੂੰ ਜਿੱਤਿਆ ਸੀ ਕਿਸੇ ਵੀ ਸਿੱਖ ਨੇ ਤੰਬਾਕੂ ਨੂੰ ਮੂੰਹ ਨਹੀਂ ਸੀ ਲਾਇਆ, ਪਰ ਅੱਜ ਮੈਨੂੰ ਦੁੱਖ ਨਾਲ ਕਹਿਣਾ ਪੈ ਰਿਹਾ ਹੈ ਕਿ, ਮਿਸਲਾਂ ਦੇ ਜ਼ਮਾਨੇ ਵਿਚ ਸਿੰਘ ਆਦਰਸ਼ਾਂ ਦੀ ਅਵਹੇਲਣਾ ਕੀਤੀ ਗਈ ਹੈ। ਮਿਸਲਦਾਰਾਂ ਨੇ ਦੁਨੀਆਦਾਰੀ ਕੀਮਤਾਂ ਨੂੰ ਰੂਹਾਨੀ ਕੀਮਤਾਂ ਉੱਪਰ ਤਰਜੀਹ ਦੇਣਾ ਸ਼ੁਰੂ ਕਰ ਦਿੱਤਾ ਸੀ। ਉਸ ਤੋਂ ਪਿੱਛੋਂ ਦੇ ਇਤਿਹਾਸ ਵਿਚ ਮੈਂ ਪੜ੍ਹਿਆ ਹੈ ਕਿ ਬਾਅਦ ਵਿਚ ਦਸਮ ਪਿਤਾ ਦੇ ਆਦੇਸ਼ ਨੂੰ ਸਿੱਖ ਭੁੱਲਣ ਲੱਗ ਪਏ ਸਨ। ਮੈਂ "ਫਾਰਿਸਟਰ" ਦਾ "ਸਫਰਨਾਮਾ" ਵੀ ਪੜ੍ਹਿਆ ਹੈ।

ਪਾਦਰੀ ਕੁਝ ਦੇਰ ਚੁੱਪ ਰਿਹਾ। ਉਹ ਭਾਈ ਗੁਰਮੁਖ ਸਿੰਘ ਦੇ ਚਿਹਰੇ ਉੱਪਰ ਆਏ ਜਜ਼ਬਾਤ ਪੜ੍ਹਦਾ ਰਿਹਾ, ਫਿਰ ਬੋਲਿਆ ਕਿ ਇਤਿਹਾਸ ਗਵਾਹੀ ਦੇਂਦਾ ਹੈ ਕਿ ਜੇਤੂ ਰੂਪ ਵਿਚ ਖਾਲਸਾ ਜੀ ਨੇ ਮੁਸਲਮਾਨ ਕੌਮ ਨਾਲ ਉਹ ਕੋਮਲ ਸਲੂਕ ਨਹੀਂ ਸੀ ਕੀਤਾ ਜਿਸ ਦੀ ਸਿੰਘ ਆਦਰਸ਼ਾਂ ਤੋਂ ਬਾਕੀ ਕੌਮ ਨੂੰ ਆਸ ਸੀ। ਆਪ ਵਿਦਵਾਨ ਹੋ, ਵਿਚਾਰ ਕਰੋ।

ਯੂਰਪ ਦੇ ਇਤਿਹਾਸਕਾਰਾਂ ਨੂੰ ਸ਼ੱਕ ਹੈ ਕਿ ਬਾਬਾ ਬੰਦਾ ਸਿੰਘ ਬਹਾਦਰ ਨਾਲ ਧੋਖਾ ਹੋਇਆ ਸੀ। ਇਤਿਹਾਸਕਾਰ ਟਿੱਪਣੀ ਕਰਦੇ ਹਨ ਕਿ "ਮਿਸਲਾਂ ਵੇਲੇ ਸਿੱਖ ਕੌਮ ਦੀ ਵਾਗਡੋਰ ਸੰਭਾਲਣ ਵਾਲਿਆਂ ਵਿਚ ਜ਼ਰੂਰ ਕੁਝ ਅਜਿਹੇ ਅੰਸ਼ ਸ਼ਾਮਲ ਹੋ ਗਏ ਹੋਣਗੇ ਜਿਨ੍ਹਾਂ ਨੇ ਸਿੱਖ ਆਦਰਸ਼ਾਂ ਦੀ ਸਾਂਭ ਉਸ ਤਰਾਂ ਨਹੀਂ ਰਹਿਣ ਦਿੱਤੀ ਸੀ ਜਿਵੇਂ

ਸਿੱਖ ਆਦਰਸ਼ ਮੰਗ ਕਰਦੇ ਸਨ।" "ਸਿੱਖਾਂ ਨੇ ਦੋ ਵਾਰ ਰਾਜ ਸਥਾਪਿਤ ਕੀਤਾ। ਬਾਬਾ ਬੰਦਾ ਸਿੰਘ ਬਹਾਦਰ ਵੇਲੇ ਵੀ ਤੇ ਮਹਾਰਾਜਾ ਰਣਜੀਤ ਸਿੰਘ ਵੇਲੇ ਵੀ।" ਥੋੜਾ ਚੁੱਪ ਰਹਿ ਕਿ ਉਹ ਫਿਰ ਬੋਲਣ ਲੱਗਾ ਕਿ, "ਮੈਂ ਅਕਾਲ ਉਸਤਤ ਨੂੰ ਪੜ੍ਹਿਆ ਹੈ। ਸਿੱਖ ਪੰਥ ਵਰਗਾ ਮਜ਼੍ਹਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਮਹਾਨ ਦੇਣ ਹੈ, ਇਹ ਬੜੀਆਂ ਪਿਆਰੀਆਂ ਤੁਕਾਂ ਹਨ:-

*ਜਲਸ ਤੁਹੀਂ॥ ਥਲਸ ਤੁਹੀਂ॥ ਨਦਿਸ ਤੁਹੀਂ॥ ਨਦਸ ਤੁਹੀਂ॥੧੩॥੬੩॥*
*ਬ੍ਰਿਛਸ ਤੁਹੀਂ॥ ਪਤਸ ਤੁਹੀਂ॥ ਛਿਤਸ ਤੁਹੀਂ॥ ਉਰਧਸ ਤੁਹੀਂ॥੧੪॥੬੪॥...*
*ਤੁਹੀਂ ਤੁਹੀਂ॥ ਤੁਹੀਂ ਤੁਹੀਂ॥ ਤੁਹੀਂ ਤੁਹੀਂ॥ ਤੁਹੀਂ ਤੁਹੀਂ॥੧੯॥੬੯॥*
*ਤੁਹੀਂ ਤੁਹੀਂ॥ ਤੁਹੀਂ ਤੁਹੀਂ॥ ਤੁਹੀਂ ਤੁਹੀਂ॥ ਤੁਹੀਂ ਤੁਹੀਂ॥੨੦॥੭੦॥*

ਭਾਈ ਗੁਰਮੁਖ ਸਿੰਘ ਜੀ, ਇਹ ਮਿਸ਼ਨ ਸਕੂਲ ੧੯੫੩ ਈ: ਵਿਚ ਸਥਾਪਿਤ ਹੋਇਆ ਹੈ। ਅੱਜ ੨੦ ਸਾਲਾਂ ਤੋਂ ਬਾਅਦ ਤੁਹਾਡੇ ਪਾਸ ਇਹ ਸ਼ਿਕਾਇਤ ਆਈ ਹੈ ਕਿ ਇਸ ਸਕੂਲ ਦੇ ਕੁਝ ਸਿੱਖ ਬੱਚੇ ਈਸਾਈ ਬਣਨਾ ਚਾਹੁੰਦੇ ਹਨ। ਇਨ੍ਹਾਂ ਬੀਤੇ ੨੦ ਸਾਲਾਂ ਵਿਚ ਸਿੱਖ ਸਮਾਜ ਆਪਣੇ ਬੱਚਿਆਂ ਨੂੰ ਚੜ੍ਹਦੀ ਕਲਾ ਵਿਚ ਕਿਉਂ ਨਹੀਂ ਰੱਖ ਸਕਿਆ? ਇਨ੍ਹਾਂ ਸਾਲਾਂ ਵਿਚ ਸਿੱਖ ਪੰਥ ਨੇ ਕੁਝ ਵਿਸ਼ੇਸ਼ ਕੋਸ਼ਿਸ਼ ਕਿਉਂ ਨਹੀਂ ਕੀਤੀ? ਤਾਂ ਜੋ ਬੱਚੇ ਸਾਦਿਕ ਤੇ ਸਿਦਕ ਵਿਚ ਰਹਿੰਦੇ। ਇਹ ਤੁਹਾਡੀ ਕੁਤਾਹੀ ਸੀ। ਕਾਫੀ ਲੰਬੇ ਸਮੇਂ ਤਕ ਸਿੱਖ ਸ਼ਹੀਦਾਂ ਦੇ ਆਦਰਸ਼ਾਂ ਨੇ ਹੀ ਕੌਮ ਨੂੰ ਸਾਂਭ ਕੇ ਰੱਖਿਆ ਹੈ ਤੇ ਹੁਣ ਤੁਹਾਡੇ ਬੱਚਿਆਂ ਨੇ Alarm (ਘੰਟੀ) ਵਜਾਇਆ ਹੈ ਕਿ ਸਾਡੇ ਲਈ ਕੁਝ ਕਰੋ?

ਮੇਰੀ ਜਾਣਕਾਰੀ ਅਨੁਸਾਰ ਤੁਹਾਡੀ ਕੋਈ ਵੀ ਸਭਾ ਨਹੀਂ ਹੈ ਜੋ ਇਸ ਨਵੇਂ ਬਣੇ ਮਜ਼੍ਹਬ ਦੀਆਂ ਅਛਾਈਆਂ ਨੂੰ ਦੁਨੀਆ ਦੇ ਹਰ ਕੋਨੇ ਵਿਚ ਪਹੁੰਚਾ ਸਕੇ। ਮੈਂ ਜਦ ਸਵਰਨ ਮੰਦਰ (ਸ੍ਰੀ ਦਰਬਾਰ ਸਾਹਿਬ) ਜਾਂਦਾ ਹਾਂ ਤਾਂ ਮੈਨੂੰ ਬਹੁਤ ਦੁੱਖ ਹੁੰਦਾ ਹੈ। ਜਦੋਂ ਮੈਂ ਉੱਥੋਂ ਦਾ ਮਾਹੌਲ ਸਿੱਖ ਆਦਰਸ਼ਾਂ ਅਨੁਸਾਰ ਨਹੀਂ ਦੇਖਦਾ। ਉੱਥੇ ਮੂਰਤੀ ਪੂਜਾ ਹੁੰਦੀ ਹੈ। ਹੈਰਾਨੀ ਹੁੰਦੀ ਹੈ ਜਦੋਂ ਸਾਹਿਬ ਸਿੰਘ ਬੇਦੀ ਦੀ ਮੂਰਤੀ ਦੀ ਉੱਥੇ ਸ਼ਾਮ ਵੇਲੇ ਆਰਤੀ ਉਤਾਰੀ ਜਾਂਦੀ ਹੈ। ਸਾਹਿਬ ਸਿੰਘ ਬੇਦੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕੁਲ਼ ਤੋਂ ਤਾਂ ਦੱਸੇ ਜਾਂਦੇ ਹਨ ਪਰ ਸ੍ਰੀ ਗੁਰੂ ਨਾਨਕ ਦੇਵ ਜੀ ਮੂਰਤੀ ਪੂਜ ਨਹੀਂ ਸਨ।

ਤੁਹਾਡੀ ਕੋਈ ਅਜਿਹੀ ਸਭਾ ਵੀ ਨਹੀਂ ਹੈ ਜੋ ਸਿੱਖ ਗੁਰਦੁਆਰਿਆਂ ਵਿਚ ਮਹੰਤਾਂ ਵੱਲੋਂ ਹੁੰਦੀਆਂ ਕੁਰੀਤੀਆਂ ਨੂੰ ਖਤਮ ਕਰ ਸਕੇ। ਅੱਜ ਤਕ ਤੁਹਾਡੇ ਗੁਰਦੁਆਰੇ ਮਹੰਤਾਂ ਅਧੀਨ ਹਨ ਅਤੇ ਉਨ੍ਹਾਂ ਮਹੰਤਾਂ ਦੀ ਮਦਦ ਬ੍ਰਿਟਿਸ਼ ਸਰਕਾਰ ਕਰ ਰਹੀ ਹੈ, ਪਰ ਸਿੱਖ ਮਿਸਲਾਂ ਦੇ ਰਾਜ ਵੇਲੇ ਵੀ ਤੁਸੀਂ ਅਵੇਸਲੇ ਹੀ ਰਹੇ ਹੋ। ਅਜਿਹੇ ਕੰਮ ਹਕੂਮਤਾਂ ਨਹੀਂ ਕਰ ਸਕਦੀਆਂ। ਅਜਿਹੇ ਕੰਮ ਸਿੱਖ ਸੰਗਠਨਾਂ ਨੇ ਹੀ ਕਰਨੇ ਸਨ।

ਪਰ ਉਸ ਵੇਲੇ ਕਿਸੇ ਦਾ ਧਿਆਨ ਇਸ ਵੱਲ ਨਹੀਂ ਗਿਆ।

ਹੁਣ ਵੀ ਤੁਹਾਡੇ ਪਾਸ ਬਹੁਤ ਕੁਝ ਹੈ। ਤੁਹਾਡੇ ਪਾਸ ਇਕ ਰੱਬ ਦਾ ਸੰਕਲਪ ਹੈ। ਜੋ ਖਾਲਸਾ ਪੰਥ ਦੀ ਖ਼ਾਸ ਪੂੰਜੀ ਹੈ। ਤੁਹਾਡੇ ਪਾਸ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਨਾਮ ਹੈ ਜਿਸ ਦਾ ਸਭ ਸਿੱਖਾਂ ਦੇ ਮਨ ਵਿਚ ਡੂੰਘਾ ਸਤਿਕਾਰ ਹੈ।

ਸਰੀਰ ਦੀ ਹੋਂਦ ਕਾਇਮ ਰੱਖਣ ਲਈ ਰੋਟੀ ਜ਼ਰੂਰ ਇਕ ਮੁੱਖ ਲੋੜ ਹੈ, ਪਰ ਮਨੁੱਖ ਕੇਵਲ ਰੋਟੀ ਦੇ ਸਹਾਰੇ ਜ਼ਿੰਦਾ ਨਹੀਂ ਰਹਿੰਦਾ। ਰੂਹਾਨੀ ਮੰਗਾਂ ਵੀ ਉਸ ਉੱਤੇ ਭਾਰੂ ਹੁੰਦੀਆਂ ਹਨ। ਰੂਹਾਨੀ ਮੰਗਾਂ ਦੀ ਲੋੜ ਸਰੀਰਿਕ ਮੰਗਾਂ ਨਾਲੋਂ ਵਧੇਰੇ ਹੁੰਦੀ ਹੈ। ਰੂਹਾਨੀ ਮੰਗਾਂ ਦੀ ਪੂਰਤੀ ਲਈ ਤੁਹਾਨੂੰ ਇਕ ਸਮਾਜਿਕ ਜਥੇਬੰਦੀ ਦੀ ਲੋੜ ਹੈ, ਜੋ ਇਸ ਵਿਸ਼ੇ 'ਤੇ ਵਿਚਾਰ ਕਰੇ ਕਿ ਆਉਣ ਵਾਲੀਆਂ ਨਸਲਾਂ ਦਾ ਮਾਰਗ ਦਰਸ਼ਨ ਕਿਵੇਂ ਕੀਤਾ ਜਾਵੇ? ਪਰ ਇਹ ਤਾਂ ਹੀ ਸੰਭਵ ਹੋ ਸਕਦਾ ਹੈ ਜੇਕਰ ਤੁਸੀਂ ਆਪਣੀ ਕੌਮ ਅੰਦਰ ਇਹ ਜਾਗ੍ਰਿਤੀ ਪੈਦਾ ਕਰੋ, "ਕਿ ਖ਼ੂਨ ਦੇ ਦਰਿਆ ਤਰ ਕੇ ਤੁਸੀਂ ਅੱਜ ਆਪਣੀ ਹੋਂਦ ਦੇ ਆਪ ਮਾਲਕ ਬਣੇ ਹੋ।" ਮੇਰੀਆਂ ਸ਼ੁਭ ਇੱਛਾਵਾਂ ਕੰਵਰ ਬਿਕਰਮ ਸਿੰਘ ਜੀ ਨੂੰ ਪਹੁੰਚਾ ਦੇਣੀਆਂ।"

ਪਾਦਰੀ ਨਾਲ ਗੱਲਬਾਤ ਤੋਂ ਉਪਰੰਤ ੧ ਅਕਤੂਬਰ, ੧੮੭੩ ਈਸਵੀ ਵਿਚ ਹੀ ਸ੍ਰੀ ਅੰਮ੍ਰਿਤਸਰ ਵਿਖੇ ਮੰਜੀ ਸਾਹਿਬ ਨਾਮੀ ਸਥਾਨ 'ਤੇ, ਦੁਸਹਿਰੇ ਦੇ ਦਿਨ ਸਿੰਘ ਸਭਾ ਦੀ ਪਹਿਲੀ ਮੀਟਿੰਗ ਬੁਲਾਈ ਗਈ ਅਤੇ ਉਦੋਂ ਤੋਂ ਹੀ ਸਿੱਖ ਫੇਰ ਤੋਂ ਸੰਗਠਿਤ ਹੋਣੇ ਸ਼ੁਰੂ ਹੋ ਗਏ।

■

## *...ਸਾਹਿਤਕਾਰਾਂ ਨੂੰ ਦਿੱਤੀ ਅਣਮੁੱਲੀ ਸੇਧ*

*(ਸਫਾ ੬੪ ਦਾ ਬਾਕੀ ਹਿੱਸਾ)*

**(੭) ਤਿਥੈ ਹੋਇ ਸਚਾ ਨੀਸਾਣੁ :** ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ ਇਕ ਲੇਖਕ ਨੂੰ ਆਪਣੀ ਰਚਨਾ ਵਿਚ ਸੱਚਾਈ, ਨੇਕੀ ਤੇ ਸੁੰਦਰਤਾ ਦੇ ਪ੍ਰਤੀਕ ਪ੍ਰਭੂ ਦੇ ਨਾਮ ਦਾ ਵਿਸ਼ਲੇਸ਼ਣ ਕਰਨਾ ਚਾਹੀਦਾ ਹੈ ਤੇ ਉਸ ਦੇ ਅਸੀਮ ਹੱਦ-ਬੰਨਿਆਂ ਦੇ ਵਰਣਨ ਦੁਆਰਾ ਮਨੁੱਖ ਨੂੰ ਵੀ ਵਿਸ਼ਾਲ ਬਣਨ ਦੀ ਪ੍ਰੇਰਨਾ ਦੇਣੀ ਚਾਹੀਦੀ ਹੈ। ਇਹੋ ਜਿਹਾ ਵਿਸ਼ਲੇਸ਼ਣ ਮਨੁੱਖ ਨੂੰ ਬ੍ਰਹਿਮੰਡੀ ਚੇਤਨਾ ਪ੍ਰਦਾਨ ਕਰੇਗਾ ਜਿਸ ਦੀ ਸਹਾਇਤਾ ਨਾਲ ਮਨੁੱਖ ਜੀਵਨ ਵਿਚ ਉਤਪੰਨ ਹੁੰਦੀਆਂ ਵੰਗਾਰਾਂ ਤੇ ਸੰਕਟਮਈ ਸਥਿਤੀਆਂ ਨੂੰ ਨਜਿੱਠਣ ਵਿਚ ਸਮਰੱਥ ਹੋ ਸਕੇਗਾ। ਜਿੱਥੇ ਜੀਵ ਦੇ ਕਰਮਾਂ ਦਾ ਲੇਖਾ ਮੰਗਿਆ ਜਾਂਦਾ ਹੈ ਉੱਥੇ ਇਹ ਨਾਮ-ਰੂਪੀ ਲੇਖਾ ਹੀ ਸੱਚਾ ਨਿਸ਼ਾਨ ਹੁੰਦਾ ਹੈ।

■

*ਨਵੰਬਰ ੨੦੧੨ ਤੋਂ ਅੱਗੇ....*

# ਗੁਰਬਾਣੀ ਦੀ ਲਗ-ਮਾਤ੍ਰ ਨਿਯਮਾਵਲੀ : ਖੋਜ ਤੇ ਸੰਭਾਵਨਾ

*-ਜਥੇ. ਜੋਗਿੰਦਰ ਸਿੰਘ**

ਇਕੁ ਬਿੰਨਿ ਦੁਗਣ ਜੁ ਤਉ ਰਹੈ ਜਾ ਸੁਮੰਤ੍ਰਿ ਮਾਨਵ ਹਿਲਹਿ॥

ਪੰਡਤ ਤਾਰਾ ਸਿੰਘ ਨਰੋਤਮ ਕ੍ਰਿਤ ਗੁਰ ਗਿਰਾਰਥ ਕੋਸ਼ ਭਾਗ ਦੂਜਾ ਸਫਾ ੧੬੩ ਬ਼ਿੰਨਿ ਦੁਗਣ ਗੁ: ਬਿਨਾ ਦੁਐਤਮ ਯਥਾ - ਇਕੁ ਬਿੰਨਿ ਦੁਗਣ ਜੁ ਤਉ ਰਹੈ।

ਪੰਡਤ ਗਿਆਨੀ ਹਜ਼ਾਰਾ ਸਿੰਘ ਕ੍ਰਿਤ ਸ਼੍ਰੀ ਗੁਰੂ ਗ੍ਰੰਥ ਕੋਸ਼ ਜਿਲਦ ਦੂਜੀ ਸਫਾ ੧੮੫

ਬਿੰਨਿ ਦੁਗਣ (ਅ:) ਬਿਨਾ, ਦ੍ਵੈਤ। ਯਥਾ- 'ਇਕੁ ਬਿੰਨਿ ਦੁਗਣ ਜੁ ਤਉ ਰਹੈ ਜਾ ਸੁਮੰਤ੍ਰਿ ਮਾਨਵਹਿ ਲਹਿ'।

ਇਕ (ਵਾਹਿਗੁਰੂ ਤੋਂ) ਬਿਨਾਂ ਜੋ (ਦੁੱਗਣ) ਦ੍ਵੈਤ ਹੈ (ਤਉ ਰਹੇ) ਤਦੋਂ ਦੂਰ ਹੁੰਦੀ ਹੈ, ਜਦ ਮਨੁੱਖ (ਸੁ ਮੰਤ੍ਰ) ਸ੍ਰੇਸ਼ਟ ਮੰਤ੍ਰ ਭਾਵ ਗੁਰ ਮੰਤ੍ਰ ਨੂੰ ਲਵੇ।

ਗੁਰਸ਼ਬਦ ਰਤਨਾਕਰ ਮਹਾਨ ਕੋਸ਼ ਭਾਈ ਕਾਨ੍ਹ ਸਿੰਘ ਨਾਭਾ ਸਫਾ ੬੫੨

ਬਿੰਨਿ : ਕਿਰਿਆ ਵਿਸ਼ੇਸ਼ਣ - ਗਯਾਤਾ (ਗਯਾਨੀ ਹੋ ਕੇ, ਜਾਣ ਕੇ) ਦੇਖੋ, ਬਿੰਨ 'ਇਕੁ ਬਿੰਨਿ ਦੁਗਣ ਜੁ ਤਉ ਰਹੈ ਜਾ ਸੁਮੰਤ੍ਰਿ ਮਾਨਵਹਿ ਲਹਿ' ਜਿਸ ਦੇ ਮੰਤ੍ਰ ਨੂੰ ਪ੍ਰਾਪਤ ਕਰਕੇ ਪੁਰਖ ਇਕ ਦਾ ਗਯਾਨੀ ਹੋਇਆ ਦ੍ਵੈਤ ਸੰਸਾਰ ਵਿਚ ਜੁੜਿਆ ਰਹਿੰਦਾ ਹੈ ਭਾਵ ਦੁਨੀਆ ਛੱਡ ਕੇ ਸੰਨਿਆਸੀ ਨਹੀਂ ਹੁੰਦਾ ਅਰਥਾਤ ਰਾਜ ਜੋਗ ਭੋਗਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਸਫਾ ੪੭੪

ਬਿੰਨਿ ਦੁਗਣ (ਅ: ਸ:, ਦੇਸ਼ ਭਾਸ਼ਾ) ਬਿਨਾ ਦ੍ਵੈਤ। ਯਥਾ- 'ਇਕੁ ਬਿੰਨਿ ਦੁਗਣ ਜੁ ਤਉ ਰਹੈ ਜਾ ਸੁਮੰਤ੍ਰਿ ਮਾਨਵਹਿ ਲਹਿ'। ਇਕ (ਵਾਹਿਗੁਰੂ ਤੋਂ) ਬਿਨਾਂ ਜੋ (ਦੁੱਗਣ) ਦ੍ਵੈਤ ਹੈ (ਤਉ ਰਹੇ) ਤਦੋਂ ਦੂਰ ਹੁੰਦੀ ਹੈ, ਜਦ ਮਨੁੱਖ (ਸੁ ਮੰਤ੍ਰ) ਸ੍ਰੇਸ਼ਟ ਮੰਤ੍ਰ ਭਾਵ ਗੁਰ ਮੰਤ੍ਰ ਨੂੰ ਲਵੇ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ (ਫਰੀਦਕੋਟ ਵਾਲਾ ਟੀਕਾ) ਜਿਲਦ ਨੰਬਰ ੪ ਸਫਾ ੨੮੪੬

ਏਕ ਵਾਹਿਗੁਰੂ ਤੋਂ ਬਿਨਾ ਜੋ ਦੂਜਾ ਭਾਵ ਗਿਣੀਤਾ ਹੈ ਤਿਸ ਦ੍ਵੈਤ ਭਾਵ ਤੇ ਇਹ ਜੀਵ ਤਬ ਰਹਿਤ ਹੋਤਾ ਹੈ (ਜਾ) ਜਬ ਇਹ ਮਾਨੁਸ਼ ਸਤਿਗੁਰੋਂ ਕੇ ਉਪਦੇਸ਼ ਰੂਪੀ (ਸੁ) ਸ੍ਰੇਸ਼ਟ ਮੰਤ੍ਰ ਕੋ ਪਾਤਾ ਹੈ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ ਸੈਂਚੀ ਦਸਵੀਂ ਟੀਕਾਕਾਰ ਸੰਤ ਕਿਰਪਾਲ ਸਿੰਘ ਜੀ ਸਫਾ ੪੯੯

**ਸਾਬਕਾ ਜਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ। ਮੋ: ੯੮੧੪੮-੯੮੨੫੧*

ਜੇਕਰ ਇਹ ਮਾਨਵਹਿ = ਮਨੁੱਖ ਸ੍ਰੀ ਗੁਰੂ ਅਮਰਦਾਸ ਪਾਤਿਸ਼ਾਹ ਜੀ ਦੇ ਸੁਮੰਤ੍ਰਿ=ਸ੍ਰੇਸ਼ਟ ਮੰਤਰ ਨੂੰ ਲੈਣਾ ਕਰੇ ਤਾਂ ਇਹ ਜੀਵ, ਇਕ ਵਾਹਿਗੁਰੂ ਤੋਂ ਬਿਨਾਂ ਜੁ ਦੁਗਣ (ਦੁ-ਗਣ)= ਜੋ ਦੂਸਰਾ ਗਿਣਤੀ ਵਿਖੇ ਦਵੈਤ ਭਾਵ ਆ ਰਿਹਾ ਹੈ, ਤਉ ਰਹੈ= ਤਾਂ ਉਸ ਵੱਲੋਂ ਰਹਿ ਜਾਂਦਾ ਹੈ।

ਵਾ-ਇਕ ਪ੍ਰਭੂ ਤੋਂ ਬਿਨਾ ਜੋ ਗਿਣਤੀ ਵਿਖੇ ਦੁ=ਦੁੰਦ ਵਾਦ, ਜੰਮਣਾ ਮਰਨਾ,ਹਰਖ-ਸੋਗ ਆ ਰਿਹਾ ਹੈ, ਉਸ ਵੱਲੋਂ ਰਹਿ ਜਾਂਦਾ ਹੈ।

ਅਥਵਾ - ਇਕੁ ਬਿੰਨਿ ਦੁਗਣ ਜੁ ਤਉ ਰਹੈ ਜਾ ਸੁਮੰਤ੍ਰਿ ਮਾਨਵਹਿ ਲਹਿ॥

ਜਾਂ ਇਕ ਮਨੁੱਖ ਸ੍ਰੀ ਗੁਰੂ ਅਮਰਦਾਸ ਪਾਤਿਸ਼ਾਹ ਜੀ ਦੇ ਸੁ=ਸ੍ਰੇਸ਼ਟ ਮੰਤਰ ਨੂੰ ਲੈਣਾ ਕਰੇ ਤਾਂ ਇਕੁ=ਇਕ ਪ੍ਰਭੂ ਦੇ ਪ੍ਰੇਮ ਵਿਖੇ ਬਿੰਨਿ=ਵਿੰਨ੍ਹਿਆ ਜਾਂਦਾ ਹੈ। ਵਾ-ਇਕ ਜੋ ਅਦੁੱਤੀ ਪ੍ਰਮਾਤਮਾ ਹੈ ਉਸ ਨੂੰ ਬਿੰਨਿ=ਦੇਖ ਲੈਂਦਾ ਹੈ ਅਤੇ ਦੂਸਰਾ ਜੋ ਦਵੈਤ ਭਾਵ ਗਿਣਿਆ ਜਾਂਦਾ ਹੈ ਉਸ ਤੋਂ ਰਹਿ ਜਾਂਦਾ ਹੈ।

ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਭਾਗ ਪੰਜਵਾਂ ਡਾ. ਰਤਨ ਸਿੰਘ ਜੱਗੀ ਸਫਾ ੧੬੭੯

ਇਕ ਪ੍ਰਭੂ ਨੂੰ ਜਾਨਣ (ਬਿੰਨਿ) ਨਾਲ ਜੋ ਦ੍ਵੈਤ ਭਾਵ (ਦੁਗਣ) ਹੈ, (ਉਹ) ਤਦੋਂ ਖਤਮ (ਰਹੈਂ) ਹੁੰਦਾ ਹੈ, ਜਦੋਂ ਮਨੁੱਖ ਗੁਰੂ ਦਾ ਉਪਦੇਸ਼ ਪ੍ਰਾਪਤ ਕਰ ਲੈਂਦਾ (ਲਹਿ) ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ (ਮੂਲ ਪਾਠ ਏਵਮ ਹਿੰਦੀ ਅਨੁਵਾਦ) ਚੌਥੀ ਸੈਂਚੀ ਡਾ. ਜੋਧ ਸਿੰਘ ਸਫਾ ੧੩੯੫

ਉਸ ਏਕ ਕੋ ਪਹਿਚਾਨ ਕਰ ਦ੍ਵੈਤ ਭਾਵ ਸਮਾਪਤ ਹੋ ਜਾਤਾ ਹੈ ਔਰ ਐਸਾ ਤਬੀ ਹੋਤਾਂ ਹੈ ਜਬ ਸੱਚੇ ਗੁਰੂ ਕੇ ਸ੍ਰੇਸ਼ਟ ਉਪਦੇਸ਼ ਕੇ ਮਾਧਿਅਮ ਸੇ ਏਕ ਪ੍ਰਭੁ ਕੋ ਪਹਿਚਾਨ ਕਰ ਪ੍ਰਾਪਤ ਕਰ ਲੀਯਾ ਜਾਤਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਇੰਗਲਿਸ਼ ਐਂਡ ਪੰਜਾਬੀ ਟਰਾਂਸਲੇਸ਼ਨ ਡਾ. ਮਨਮੋਹਨ ਸਿੰਘ ਵਾਲੀਅਮ ੮ ਸਫਾ ੪੬੦੭

ਇਕ ਪ੍ਰਭੂ ਦੇ ਬਗੈਰ ਹੋਰਸ ਦਾ ਪਿਆਰ ਕੇਵਲ ਤਾਂ ਹੀ ਉਹ ਦੂਰ ਹੁੰਦਾ ਹੈ, ਜਦ ਮਨੁਸ਼ ਗੁਰਾਂ ਦੀ ਸ੍ਰੇਸ਼ਟ ਬਾਣੀ ਨਾਲ ਹਿਲ ਜਾਂਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ, ਸੰਤ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ ਅੰਮ੍ਰਿਤਸਰ ਵਾਲੇ ਸਫਾ ੪੧੫

ਇਕ ਵਾਹਿਗੁਰੂ ਤੋਂ ਬਿਨਾਂ ਦੂਜਾ ਭਾਵ ਗਿਣੀਦਾ ਹੈ ਤਿਸ ਦ੍ਵੈਤ ਭਾਵ ਤੋਂ ਜੀਵ ਤਾਂ ਰਹਿਤ ਹੁੰਦਾ ਹੈ ਜਦੋਂ ਗੁਰਾਂ ਦਾ ਉਪਦੇਸ਼ ਲੈਂਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ ਭਗਤ ਬਾਣੀ ਸਟੀਕ ਪੰਡਤ ਨਰੈਣ ਸਿੰਘ ਜੀ ਗਯਾਨੀ ਲਾਹੌਰ ਮੁਜੰਗਾਂ ਵਾਲੇ ਸਫਾ ੪੫੫

ਜੇਹੜਾ ਮਨੁੱਖ (ਗੁਰੂ ਅਮਰ ਦਾਸ ਜੀ ਦੇ) ਸ਼ੁਭ ਉਪਦੇਸ਼ ਨੂੰ ਪ੍ਰਾਪਤ ਕਰਦਾ ਹੈ,

(ਉਹ) ਇਕ ਨੂੰ (ਬਿੰਨਿ) ਜਾਣ ਲੈਂਦਾ ਹੈ ਅਤੇ ਦ੍ਵੈਤ ਰੂਪ ਸੰਸਾਰ ਵਿਚ ਜੁੜਿਆ ਰਹਿੰਦਾ ਹੈ (ਅਰਥਾਤ ਗੁਰ ਸਿਖੀ ਵਿਚ ਆਤਮ ਗਿਆਨ ਪ੍ਰਾਪਤ ਕਰਨ ਲਈ ਸੰਸਾਰ ਨੂੰ ਤਿਆਗਣ ਦੀ ਲੋੜ ਨਹੀਂ ਹੈਂ)।

ਭਗਤ ਬਾਣੀ ਮਰਮ ਬੋਧਨੀ ਟੀਕੇ ਸਹਿਤ ਕ੍ਰਿਤ ਸ੍ਰੀ ਮਾਨ ਸੰਤ ਸੰਪੂਰਨ ਸਿੰਘ ਜੀ ਪੀ.ਐਚ.ਡੀ. ਸਫਾ ੫੯੩

ਜੁ ਤਉ (ਤਾਂਤੇ ਜਿਹੜਾ ਕੋਈ ਭੀ) ਮਾਨਵਹਿ (ਮਨੁੱਖ) ਜਾਸੁ (ਜਿਸ ਸ਼ਤਿਗੁਰ ਅਮਰਦਾਸ ਦੇ) ਮੰਤ੍ਰ (ਉਪਦੇਸ਼) ਨੂੰ ਲਹਿ (ਲੈ ਲਵੇ), ਬਿੰਨਿ ਦੁਗਣ (ਦੂਈ ਤੋਂ ਬਿਨਾਂ ਇਕ ਦ੍ਵੈਤ ਸਰੂਪੀ) ਹੀ (ਹੋਯਾ) ਰਹਿੰਦਾ ਹੈ) ਭਾਵ – ਸਦੀਵਕਾਲ ਨਿਰੰਕਾਰ ਦੇ ਸਰੂਪ ਵਿਚ ਲਿਵਲੀਣ ਰਹਿੰਦਾ ਹੈ।

ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਜੀ ਦੇ ਕ੍ਰਿਤ ਭਾਈ ਸ਼ਾਮ ਸਿੰਘ ਜੀ ਸਫਾ ੭੫੩

*ਇਕ ਤੇ ਬਿਨਾ ਦੂਸਰਾ ਗਣੀਤਾ ਹੈ ਜੋ ਸੋ ਤਉ ਰਹਤਾ ਹੈ।*

ਗੁਰਬਾਣੀ ਦੀਆਂ ਲਗਾਂ ਮਾਤ੍ਰਾਂ ਦੀ ਵਿਲੱਖਣਤਾ ਭਾਈ ਸਾਹਿਬ ਰਣਧੀਰ ਸਿੰਘ ਸਫਾ ੩੪੭

ਦੁਤੀ (ਸਾਰੇ) ਗੁਣ (ਅਰਥਾਤ ਤ੍ਰੈਗੁਣੀ ਮਾਇਆ) ਨੂੰ ਵਿੰਨ੍ਹ ਕੇ (ਕਾਬੂ ਵਿਚਿ ਕਰਕੇ) ਇਕੁ ਜੋ ਅਕਾਲ ਪੁਰਖ ਹੈ ਤਦ ਅਸਥਿਰ ਰਹਿੰਦਾ ਹੈ (ਹਿਰਦਿਆਂ ਵਿਚਿ) ਜਦੋਂ ਉਤਮ ਪੁਰਸ਼ (ਮਨੁਸ਼, ਜਗਿਆਸੂ ਜਨ) ਸੁਮੰਤ੍ਰ (ਗੁਰਮੰਤ੍ਰ) ਦੇ ਲਗਾਤਾਰ ਅਭਿਆਸ ਵਿਚ ਹਿਲੇ (ਲਗੇ ਹੀ) ਰਹਿਣ। 'ਬਿੰਨਿ ਦੁਗਣ' ਦੁਤੀ ਗੁਣਾਂ ਨੂੰ ਬੇਧ ਕੇ (ਬਿੰਨ੍ਹ ਕੇ)। 'ਬਿੰਨਿ' ਪਦ ਨੂੰ 'ਇਕੁ' ਦੇ ਨਾਲਿ ਨਹੀਂ ਉਠਾਉਣਾ, ਬਲਕਿ ਇਸ ਪਦ ਦੇ ਪਾਠ ਨੂੰ 'ਦੁਗਣ' ਦੇ ਨਾਲਿ ਪੜ੍ਹਨਾ ਹੈ। 'ਦੁਗਣ' ਦਾ ਣਾਣਾ ਅੱਖਰ ਅਗੇ 'ਨੂੰ' ਸਬੰਧਕ ਪਦ ਦੀ ਸੰਭਾਵਨਾ ਰੱਖਦਾ ਹੈ। ਇਕੁ' ਪਦ ਦੇ ਕੱਕੇ ਅੱਖਰ ਨੂੰ ਔਂਕੜ ਹੋਣ ਕਰਿ 'ਨੂੰ' ਪਦ ਦੀ ਸੰਭਾਵਨਾ ਰਹਿੰਦੀ ਹੀ ਨਹੀਂ। 'ਮਾਨਵ ਹਿਲਹਿ' ਪਾਠ ਸਹੀ ਹੈ "ਮਾਨਵਹਿ ਲਹਿ" ਪਾਠ ਠੀਕ ਨਹੀਂ। ਕਿਉਂਕਿ 'ਸੁਮੰਤ੍ਰਿ' ਪਦ ਦੇ ਰਾਰੇ ਪੈਰ ਵਾਲੇ ਤੱਤੇ ਅੱਖਰ ਨੂੰ ਸਿਹਾਰੀ ਸਾਫ 'ਵਿਖੇ' ਦੇ ਅਰਥ ਦਿੰਦੀ ਹੈ। ਤਾਂ ਤੇ 'ਮਾਨਵਹਿ ਲਹਿ' ਦੇ ਅਰਥ ਤਾਂ ਬਨਣ ਜੇਕਰ ਇਹ ਸਿਹਾਰੀ ਨਾ ਹੁੰਦੀ। 'ਮਾਨਵ ਗੁਰਮੰਤ੍ਰ ਵਿਖੇ ਹਿਲਹਿ' ਵਾਲੇ ਅਰਥ ਸਹੀ ਹਨ–'ਹਿਲੇ ਰਹਿਣ'। ਜੋ ਗਿਆਨੀ ਇਹ ਅਰਥ ਕਰਦੇ ਹਨ ਕਿ ਇਕ ਨੂੰ ਬਿੰਦਕੇ (ਇਕ ਦਾ ਗਿਆਨ ਹਾਸਲ ਕਰਕੇ) ਦ੍ਵੈਤ ਭਾਵ ਜੋ ਹੈ ਸੁ ਤਦੋਂ ਰਹਿ ਖੜੋਂਦਾ ਹੈ (ਦੂਰ ਹੋ ਜਾਂਦਾ ਹੈ) ਜਦੋਂ ਮਾਨਵ ਗੁਰਮੰਤ੍ਰ ਵਿਖੇ ਹਿਲ ਜਾਂਦੇ ਹਨ। ਇਹ ਅਰਥ ਠੀਕ ਨਹੀਂ ਬੈਠਦੇ ਕਿਉਂਕਿ 'ਰਹੈ' ਪਦ ਵਰਤਮਾਨ ਕਾਲ ਕਿਰਿਆ ਦਾ ਕਰਮ (ਮਫਊਲ) ਪਦ 'ਦੁਗਣ' ਜੋ ਉਹ (ਅਰਥਈਏ) ਬਣਾਉਂਦੇ ਹਨ ਇਹ ਬਣ ਨਹੀਂ ਸਕਦਾ। ਕਿਉਂਕਿ 'ਦੁਗਣ' ਪਦ ਦਾ ਣਾਣਾ ਅੱਖਰ ਮੁਕਤਾ ਹੋਣ ਕਰਿ ਇਹ ਪਦ ਬਹੁ–

ਵਚਨ ਵਾਚਕ ਹੈ ਅਤੇ ਜੇਕਰ ਇਸ ਪਦ ਦੇ ਅਗੇ 'ਨੂੰ' ਸਬੰਧਕ ਪਦ ਅਰਥ ਬੋਧ ਕਰੀਏ ਤਾਂ 'ਰਹੈ' ਪਦ ਇਸ ਦੇ ਨਾਲ ਕੋਈ ਭੀ ਅਰਥ ਨਹੀਂ ਦਿੰਦਾ। ਤਾਂ ਤੇ ਆਨ ਗੁਣਾਂ ਨੂੰ ਬਿੰਨ੍ਹਕੇ (ਬਿੰਨਿ ਦੁਗਣ) ਵਾਲਾ ਅਰਥ ਹੀ ਠੀਕ ਹੈ। 'ਦੁਗਣ'-ਦੂਤੀ ਗੁਣ, ਆਨ ਗੁਣ, ਅਰਥਾਤ ਤ੍ਰੈ ਗੁਣ ਮਾਇਆ ਤੋਂ ਰਹਿਤ, ਤ੍ਰੈ ਗੁਣੀ ਗੁਣ।

ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੋਥੀ ਚੌਥੀ ਸਫਾ ੧੩੯੫

੧.ਇਕ ਹਰੀ ਨੂੰ ਜਾਣ ਕੇ ਦੁਗਣ (ਦ੍ਵੈਤ ਭਾਵ) ਜੋ ਹੈ ਉਹ ਤਦ ਰਹੈ (ਦੂਰ ਹੁੰਦਾ ਹੈ), ਜਦ ਮਨੁੱਖ ਚੰਗੇ ਗੁਰ ਉਪਦੇਸ਼ ਨਾਲ ਹਿਲ ਜਾਂਦੇ ਹਨ, ਪਿਆਰ ਕਰਦੇ ਹਨ। ਜਿਵੇਂ ਮੇਰਾ 'ਮਨੁ ਤਨੁ ਹਰਿ ਸੰਗਿ ਹਿਲਿਆ'

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪੋਥੀ ਦਸਵੀਂ ਟੀਕਾਕਾਰ ਡਾ: ਸਾਹਿਬ ਸਿੰਘ ਡੀ.ਲਿਟ ਸਫਾ ੫੬੧

ਪਦ ਅਰਥ:- ਇਕੁ- ਇਕ ਅਕਾਲ ਪੁਰਖ ਨੂੰ। ਬਿੰਨਿ- ਬੀਨ ਕੇ, ਜਾਣ ਕੇ, ਪਛਾਣ ਕੇ। ਦੁਗਣ- ਦੂਜਾ ਭਾਉ, ਦੁਚਿੱਤਾ-ਪਨ, ਇਹ ਗਣਤ ਕਿ ਪਰਮਾਤਮਾ ਤੋਂ ਬਿਨਾਂ ਕੋਈ ਦੂਜਾ ਭੀ ਹੈ। ਜੁ- ਜੋ, ਜਿਹੜੀ (ਦੁਗਣ ਹੈ)। ਤਉ- ਤਦੋਂ। ਰਹੈ-ਦੂਰ ਹੁੰਦੀ ਹੈ। ਜਾ- ਜਦੋਂ । ਸੁਮੰਤ੍ਰਿ- (ਸਤਿਗੁਰ ਦੇ) ਸ੍ਰੇਸ਼ਟ ਮੰਤ੍ਰ ਦੁਆਰਾ।

ਅਰਥ:- ਜੋ ਦੂਜਾ ਭਾਉ ਹੈ ਉਹ ਤਦੋਂ ਹੀ ਦੂਰ ਹੁੰਦਾ ਹੈ ਜਦੋਂ ਮਨੁੱਖ ਗੁਰੂ ਦੇ ਸ੍ਰੇਸ਼ਟ ਉਪਦੇਸ਼ ਦੀ ਰਾਹੀਂ ਇਕ ਪਰਮਾਤਮਾ ਨੂੰ ਪਛਾਣ ਕੇ ਪ੍ਰਾਪਤ ਕਰ ਲੈਂਦੇ ਹਨ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ ਟੀਕਾਕਾਰ ਗਿ. ਹਰਿਬੰਸ ਸਿੰਘ ਸਫਾ ੧੩੯੪ ਪੋਥੀ ੧੪

ਜਿਸ (ਗੁਰੂ ਦੇ) ਉਪਦੇਸ਼ ਨਾਲ ਮਨੁੱਖ ਹਿਲ ਜਾਂਦੇ ਹਨ (ਫਿਰ ਉਸ ਨਾਲ ਪਿਆਰ ਕਰਦੇ ਹਨ) ਤਾਂ ਇਕ (ਹਰੀ) ਨੂੰ ਜਾਣ ਕੇ (ਉਨ੍ਹਾਂ ਦੀ) ਦ੍ਵੈਤ-ਭਾਵਨਾ (ਤ੍ਰਿਸ਼ਨਾ ਆਦਿ) ਦੂਰ ਹੋ ਜਾਂਦੀ ਹੈ। ਜਿਸ (ਗੁਰੂ ਦੇ) ਸ੍ਰੇਸ਼ਟ ਮੰਤਰ ਨਾਲ (ਜੀਵ) ਹਿਲ ਜਾਂਦੇ ਹਨ (ਭਾਵ ਸਿਮਰਨ ਵਿਚ ਮੁਗਧ ਹੋ ਜਾਂਦੇ ਹਨ)।

ਭੱਟਾਂ ਦੇ ਸਵੱਈਏ ਸਟੀਕ ਭਾਈ ਜੋਗਿੰਦਰ ਸਿੰਘ ਜੀ ਤਲਵਾੜਾ ਸਫਾ ੧੪੦

ਪਦ-ਅਰਥ - ਇਕੁ-ਇਕ ਵਾਹਿਗੁਰੂ। ਬਿੰਨਿ-ਬੀਨ ਕੇ, ਪਛਾਣ ਕੇ। ਦੁਗਣ- ਦਵੈਤਾ, ਦੂਜਾ ਭਾਉ। ਤਉ ਰਹੈ- ਤਾਂ ਦੂਰ ਹੁੰਦੀ ਹੈ। ਜਾ - ਜਦੋਂ। ਸੁਮੰਤ੍ਰਿ- ਸਰਬ ਸ੍ਰੇਸ਼ਟ ਗੁਰਮੰਤ੍ਰ ਦੁਆਰਾ। ਮਾਨਵ - ਮਨੁੱਖ, ਜੀਵ। ਹਿਲਹਿ- ਗਿੱਝੇ (ਪਰਚੇ) ਰਹਿੰਦੇ ਹਨ।

ਅਰਥ: ਦ੍ਵੈਤਾ ਭਾਵ (ਦੂਜਾ ਭਾਉ) ਜੋ ਹੈ ਉਹ ਤਾਂ ਦੂਰ ਹੁੰਦਾ ਹੈ ਜਦੋਂ ਜੀਵ ਸਰਬ ਸ੍ਰੇਸ਼ਟ ਗੁਰ-ਮੰਤ੍ਰ ਦੁਆਰਾ ਇਕ ਪਾਰਬ੍ਰਹਮ ਨੂੰ ਪਛਾਣ ਕੇ ਉਸ ਨਾਲ ਗਿੱਝੇ (ਪਰਚੇ) ਰਹਿੰਦੇ ਹਨ।

ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਟੀਕਾ ਅਨੇਕ ਬਾਣੀਆਂ ਭਾਈ ਸਾਹਿਬ ਭਾਈ

ਵੀਰ ਸਿੰਘ ਜੀ ਸੈਂਚੀ ਤੀਜੀ ਸਫਾ ੭੪੬

ਇਕ ਵਾਹਿਗੁਰੂ ਜੀ ਤੋਂ ਛੁਟ ਜੋ ਦਵੈਤ ਹੈ, ਤਦੋਂ ਹੀ ਮਿਟਦੀ ਹੈ ਜਦੋਂ ਮਨੁੱਖ ਸਤਿਗੁਰੂ ਜੀ ਦੇ ਗੁਰ-ਮੰਤ੍ਰ ਨੂੰ ਲੈਂਦਾ ਹੈ।

ਟਿੱਪਣੀ :- ਉਪ੍ਰੋਕਤ ਟੀਕਾਕਾਰਾਂ ਨੇ ਬਿੰਨਿ ਸ਼ਬਦ ਦੇ ਬੱਬੇ ਨੂੰ ਲੱਗੀ ਸਿਹਾਰੀ ਅਤੇ ਟਿੱਪੀ ਦਾ ਧਿਆਨ ਨਹੀਂ ਕੀਤਾ। ਗੁਰਬਾਣੀ ਅੰਦਰ ਸਬੰਧਕੀ ਰੂਪ ਵਿਚ ਬਿਨੁ ਅਤੇ ਵਿਣੁ, ਇਹ ਦੋ ਰੂਪ ਆਉਂਦੇ ਹਨ, ਇਹ ਅੰਤ ਔਂਕੜ ਨਾਲ ਹੀ ਆਉਂਦੇ ਹਨ। ਇਨ੍ਹਾਂ ਦੀ ਇਕ ਹੋਰ ਬਹੁਤ ਵੱਡੀ ਵਿਸ਼ੇਸ਼ਤਾ ਵੀ ਹੈ, ਸ਼ਬਦ ਕੋਈ ਭਾਵੇਂ ਖੱਬੇ ਪਾਸੇ ਹੋਵੇ ਚਾਹੇ ਸੱਜੇ ਪਾਸੇ, ਉਸ ਦਾ ਅੰਤ ਮੁਕਤਾ ਕਰ ਦਿੰਦੇ ਹਨ। ਕੁਝ ਕੁ ਸ਼ਬਦਾਂ ਨੂੰ ਛੱਡ ਕੇ ਬਾਕੀ ਸਾਰੇ ਸ਼ਬਦਾਂ ਦਾ ਅੰਤ ਮੁਕਤਾ ਕਰ ਦਿੰਦੇ ਹਨ। ਆਪਣਾ ਔਂਕੜ ਜਿਹੜਾ ਹੈ, ਉਹ ਸਥਿਰ ਰੱਖਦੇ ਹਨ। ਜਿਹੜੇ ਕੁਝ ਕੁ ਸ਼ਬਦਾਂ ਦੀ ਲਗ ਸਥਿਰ ਰਹਿੰਦੀ ਹੈ, ਉਸ ਦੀ ਵਿਸ਼ੇਸ਼ ਵਿਚਾਰ ਆਉਣ ਵਾਲੇ ਸਮੇਂ ਵਿਚ ਵਿਦਵਾਨਾਂ ਨਾਲ ਸਾਂਝੀ ਕਰਾਂਗੇ। ਬਿੰਨਿ-ਕ੍ਰਿਆ, ਪੂਰਨ ਕਾਰਦੰਤਕ ਹੈ, ਜਿਸ ਦਾ ਅਰਥ ਹੈ ਪਛਾਣ ਕੇ, ਜਾਣ ਕੇ। ਸੰਸਕ੍ਰਿਤ ਵਿਚ ਧਾਤੂ 'ਬਿੰਦ' ਦਾ ਅਰਥ ਹੈ 'ਜਾਨਣਾ', 'ਪਛਾਨਣਾ'।

*ਬਬਾ ਬਿੰਦਹਿ ਬਿੰਦ ਮਿਲਾਵਾ॥ ਬਿੰਦਹਿ ਬਿੰਦਿ ਨ ਬਿਛੁਰਨ ਪਾਵਾ॥*

*(ਪੰਨਾ ੩੪੧)*

ਇਸ ਤੋਂ ਪ੍ਰਾਕ੍ਰਿਤ ਅਤੇ ਪੰਜਾਬੀ ਰੂਪ ਹਨ 'ਬਿੰਨ' ਅਤੇ 'ਬੀਨ'।

ਹੇਠ ਲਿਖੇ ਵਿਦਵਾਨਾਂ ਨੇ ਬਿੰਨਿ ਸ਼ਬਦ ਦੀ ਬਣਤਰ ਨੂੰ ਸਮਝਿਆ ਹੈ, ਉਨ੍ਹਾਂ ਨੇ ਬੀਨ ਕੇ, ਜਾਨ ਕੇ, ਸਮਝ ਕੇ, ਅਰਥ ਕੀਤੇ ਹਨ। ਗੁਰਬਾਣੀ ਦੇ ਵਿਚ ਬਿੰਨਿ ਸ਼ਬਦ ਦਾ ਪ੍ਰਾਯਵਾਚੀ ਸ਼ਬਦ ਬਿੰਦਿ ਆਇਆ ਹੈ। ਹੇਠ ਲਿਖੀਆਂ ਪੰਕਤੀਆਂ ਪਾਠਕਾਂ ਦੇ ਪੜ੍ਹਨ ਯੋਗ ਹਨ।

- *ਸੋ ਬ੍ਰਾਹਮਣੁ ਬ੍ਰਹਮੁ ਜੋ ਬਿੰਦੇ ਹਰਿ ਸੇਤੀ ਰੰਗਿ ਰਾਤਾ॥* *(ਪੰਨਾ ੬੮)*
- *ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਕਹੀਐ ਜਿ ਅਨਦਿਨੁ ਹਰਿ ਲਿਵ ਲਾਏ॥* *(ਪੰਨਾ ੫੧੨)*
- *ਬ੍ਰਹਮੁ ਬਿੰਦੇ ਸੋ ਸਤਿਗੁਰੁ ਕਹੀਐ ਹਰਿ ਹਰਿ ਕਥਾ ਸੁਣਾਵੈ॥* *(ਪੰਨਾ ੧੨੬੪)*
- *ਬ੍ਰਹਮੁ ਬਿੰਦੈ ਤਿਸ ਦਾ ਬ੍ਰਹਮਤੁ ਰਹੈ ਏਕ ਸਬਦਿ ਲਿਵ ਲਾਇ॥* *(ਪੰਨਾ ੬੪੯)*
- *ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਹੋਈ॥* *(ਪੰਨਾ ੧੧੨੭)*
- *ਸੋ ਬ੍ਰਹਮਣੁ ਜੋ ਬਿੰਦੈ ਬ੍ਰਹਮੁ॥* *(ਪੰਨਾ ੧੪੧੧)*

ਹੇਠ ਲਿਖੇ ਵਿਦਵਾਨਾਂ ਨੇ ਸੰਦਰਭ ਦੇ ਨੇੜੇ ਰਹਿ ਕੇ ਅਰਥ ਕੀਤੇ ਹਨ :-

ਭਾਈ ਕਾਨ੍ਹ ਸਿੰਘ ਨਾਭਾ, ਡਾ. ਰਤਨ ਸਿੰਘ ਜੱਗੀ, ਡਾ. ਜੋਧ ਸਿੰਘ, ਪੰਡਤ ਨਰੈਣ ਸਿੰਘ ਜੀ ਗਯਾਨੀ ਲਾਹੌਰ ਮੁਜੰਗਾਂ ਵਾਲੇ

ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਟੀਕਾਕਾਰ ਡਾ. ਸਾਹਿਬ ਸਿੰਘ ਡੀ.ਲਿਟ, ਗਿ. ਹਰਿਬੰਸ ਸਿੰਘ, ਭਾਈ ਜੋਗਿੰਦਰ ਸਿੰਘ ਜੀ ਤਲਵਾੜਾ

ਮਾਨਵ ਹਿਲਹਿ ਅਤੇ ਮਾਨਵਹਿ ਲਹਿ ਦੋ ਤਰ੍ਹਾਂ ਦੇ ਅਰਥ ਅਤੇ ਦੋ ਤਰ੍ਹਾਂ ਦੇ ਪਦ-ਛੇਦ ਵਿਦਵਾਨਾਂ ਨੇ ਕੀਤੇ ਹਨ। ਇਨ੍ਹਾਂ ਬਾਰੇ ਹੇਠ ਲਿਖੇ ਅਨੁਸਾਰ ਵਿਚਾਰ ਕੀਤੀ ਜਾਂਦੀ ਹੈ। ਗੁਰਬਾਣੀ ਅੰਦਰ ਮਾਣਸ ਤੇ ਮਾਨਸ, ਮਨੁੱਖ ਤੇ ਮਾਨੁਖ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ। ਅਕਾਲ ਉਸਤਤਿ ਵਿਚ ਬਹੁ ਵਚਨ ਮਾਨਵ ਸ਼ਬਦ ਦੀ ਵਰਤੋਂ ਕੀਤੀ ਗਈ ਹੈ।

ਸ਼ਬਦਾਰਥ ਦਸਮ ਗ੍ਰੰਥ ਸਾਹਿਬ ਪੋਥੀ ਪਹਿਲੀ ਸੰਪਾਦਕ ਭਾਈ ਰਣਧੀਰ ਸਿੰਘ ਪਬਲੀਕੇਸ਼ਨ ਬਿਊਰੋ ਪੰਜਾਬੀ ਯੂਨੀਵਰਸਿਟੀ ਪਟਿਆਲਾ ਸਫਾ ੨੧ ਅਕਾਲ ਉਸਤਤਿ ਵਿਚ "ਮਾਨਵ ਇੰਦ੍ਰ ਗਜਿੰਦ੍ਰ ਨਰਾਧਪ ਜੌਨ ਤ੍ਰਿਲੋਕ ਕੋ ਰਾਜ ਕਰੈਂਗੇ"। ਗੁਰਬਾਣੀ ਦੀ ਨਿਯਮਾਵਲੀ ਅਨੁਸਾਰ ਜਦੋਂ ਲਗਮਾਤ੍ਰੀ ਨਿਯਮ ਅਨੁਸਾਰ 'ਹ' ਦੀ ਸਿਹਾਰੀ ਨਾਲ ਬਹੁ ਵਚਨ ਨਹੀਂ ਆਵੇਗਾ। ਗੁਰਬਾਣੀ ਵਿਚ ਇਕ ਵਚਨ ਤੋਂ ਬਹੁ ਵਚਨ ਸ਼ਬਦ ਜਦੋਂ ਬਣਾਏ ਜਾਂਦੇ ਹਨ ਤਾਂ 'ਹ' ਮੁਕਤਾ ਹੁੰਦਾ ਹੈ, ਜਿਵੇਂ ਅਵਰ ਤੋਂ ਅਵਰਹ, ਸੰਤ ਤੋਂ ਸੰਤਹ, ਜਨ ਤੋਂ ਜਨਹ, ਭਗਤ ਤੋਂ ਭਗਤਹ, ਲੋਗ ਤੋਂ ਲੋਗਹ ਇਸ ਤਰ੍ਹਾਂ ਦੇ ਹੋਰ ਵੀ ਕਈ ਸ਼ਬਦ ਹਨ। ਇਹ ਸ਼ਬਦ 'ਮਾਨਵ' ਬਹੁ ਵਚਨ ਹੈ, ਅੱਗੇ ਸ਼ਬਦ ਹਿਲਹਿ ਦੀ ਕਿਰਿਆ ਬਹੁ ਵਚਨ ਦੀ ਹੈ, ਹਿਲਹਿ ਦਾ ਅਰਥ ਹੈ ਗਿੱਝ ਜਾਣਾ, ਪਰਚ ਜਾਣਾ, ਅੰਤਰ ਆਤਮਹਿ ਇਕ-ਮਿਕ ਹੋ ਜਾਣਾ। ਹੇਠ ਲਿਖੀਆਂ ਗੁਰਬਾਣੀ ਦੀਆਂ ਤੁਕਾਂ ਵੀ ਇਸ ਗੱਲ ਦੀ ਪ੍ਰੋੜ੍ਹਤਾ ਕਰਦੀਆਂ ਹਨ:-

*- ਬਹੁਰਿ ਨ ਛੋਡੈ ਹਰਿ ਸੰਗਿ ਹਿਲੈ॥* *(ਪੰਨਾ ੨੩੬)*

*- ਸਖੀ ਨਾਲਿ ਵਸਾ ਅਪੁਨੇ ਨਾਹ ਪਿਆਰੇ ਮੇਰਾ ਮਨੁ ਤਨੁ ਹਰਿ ਸੰਗਿ ਹਿਲਿਆ॥* *(ਪੰਨਾ ੨੪੯)*

ਪ੍ਰੋ: ਸਾਹਿਬ ਸਿੰਘ ਜੀ ਵੀ ਮਾਨਵਹਿ ਸ਼ਬਦ ਨੂੰ ਬੇ-ਧਿਆਨੇ ਛੱਡ ਗਏ ਹਨ।

ਗੁਰਮਤੀ ਲਗਾਂਮਾਤ੍ਰਾਂ ਅਨੁਸਾਰ ਹੇਠਾਂ ਅਰਥ ਅੰਕਿਤ ਕੀਤੇ ਜਾਂਦੇ ਹਨ:-

ਜਦੋਂ ਮਨੁੱਖ ਸ੍ਰੇਸ਼ਟ ਗੁਰਮੰਤ੍ਰ ਦੁਆਰਾ ਇਕ ਪਾਰਬ੍ਰਹਮ ਨੂੰ ਪਛਾਣ ਕੇ ਉਸ ਨਾਲ ਪਰਚੇ ਰਹਿੰਦੇ ਹਨ (ਭਾਵ ਅੰਤਰ ਆਤਮੇ ਇਕ-ਮਿਕ ਹੋ ਜਾਂਦੇ ਹਨ,) ਦ੍ਵੈਤ ਭਾਵ ਦੂਜਾ ਭਾਵ ਜੋ ਹੈ, (ਉਹ) ਤਦੋਂ ਦੂਰ ਹੁੰਦਾ ਹੈ। ਇਕ ਪਾਰਬ੍ਰਹਮ ਨੂੰ ਪਛਾਣ ਕੇ (ਕਰਮ ਕਾਰਕ ਇਕ ਵਚਨ ਪੁਲਿੰਗ) ਹੈ। ਉੱਚਾਰਣ ਦੁ+ਗਣ ਕਰਨਾ ਹੈ।

*ਪੰਚਾਹਰੁ ਨਿਦਲਿਅਉ ਸੁੰਨ ਸਹਜਿ ਨਿਜ ਘਰਿ ਸਹਾਰੁਉ॥* *(ਪੰਨਾ ੧੪੦੮)*

ਵਿਦਵਾਨਾਂ ਨੇ ਇਸ ਪੰਕਤੀ ਦੇ ਵੱਖ-ਵੱਖ ਅਰਥ ਕੀਤੇ ਹਨ।

ਪੰਡਤ ਤਾਰਾ ਸਿੰਘ ਨਰੋਤਮ ਕ੍ਰਿਤ ਗੁਰ ਗਿਰਾਰਥ ਕੋਸ਼ ਸਫਾ ੯੦ ਭਾਗ ਦੂਜਾ ਪੰਚਾਹਰੁ ਵਾ. ਪਾਂਚ ਕਾਮਾਦਿ ਦੋਖ ਜੋ ਜਨੋ ਕੇ ਸੁਭ ਗੁਣੋਂ ਕੋ ਹਰਨੇ ਵਾਲੇ ਹੈ ਤਿਨ

ਕੋ, ਯਥਾ-ਪੰਚਾਹਰੁ ਨਿਦਲਿਅਉ ਸੁੰਨ ਸਹਜਿ ਨਿਜ ਘਰਿ ਸਹਾਰੁਉ।

ਪੰਡਤ ਗਿਆਨੀ ਹਜ਼ਾਰਾ ਸਿੰਘ ਕ੍ਰਿਤ ਸ੍ਰੀ ਗੁਰੂ ਗ੍ਰੰਥ ਕੋਸ਼ ਜਿਲਦ ਦੂਜੀ ਸਫਾ ੯੪

ਪੰਚਾਹਰੁਨਿ (ਗੁ.। ਸੰਸਕ੍ਰਿਤ ਪੰਚਨ। ਆਹਰਣੰ=ਫੜਨਾ) ਪੰਜ ਫੜ ਲੈਣ ਵਾਲੇ ਭਾਵ ਪੰਜ ਗਯਾਨੇਂਦ੍ਰਿਯ, ਜੋ ਬ੍ਰਿਤੀ ਨੂੰ ਫੜ ਲੈਂਦੇ ਹਨ, ਇਕਾਗਰ ਹੋਣ ਵੇਲੇ ਬਾਹਰ ਨੂੰ ਖਿੱਚ ਲੈਂਦੇ ਹਨ। ਯਥਾ-'ਪੰਚਾਹਰੁਨਿ ਦਲਿਅਉ ਸੁੰਨ ਸਹਜਿ ਨਿਜ ਘਰਿ ਸਹਾਰੁਉ'।

ਗੁਰਸ਼ਬਦ ਰਤਨਾਕਰ ਮਹਾਨ ਕੋਸ਼ ਭਾਈ ਕਾਨ੍ਹ ਸਿੰਘ ਨਾਭਾ ਸਫਾ ੫੯੨

ਪੰਚਾਹਰੁ ਪੰਜ ਗਯਾਨ ਇੰਦ੍ਰੀਆਂ ਨੂੰ ਵਿਸ਼ਿਆਂ ਵੱਲ ਆਹਰਣ (ਲੈ ਜਾਣ) ਵਾਲਾ ਅੰਤਹਕਰਣ, "ਪੰਚਾਹਰੁ ਨਿਦਲਿਅਉ"

ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਸਫਾ ੩੯੭

ਪੰਚਾਹਰੁਨਿ (ਗੁ:) ਸੰਸਕ੍ਰਿਤ, ਪੰਚਨ੍। ਆਹਰਣੰ=ਫੜਨਾ) ਪੰਜ ਫੜ ਲੈਣ ਵਾਲੇ ਭਾਵ (ਪੰਜ ਗਯਾਨੇਂਦ੍ਰਿਯ, ਜੋ ਬ੍ਰਿਤੀ ਨੂੰ ਫੜ ਲੈਂਦੇ ਹਨ। ਯਥਾ - 'ਪੰਚਾਹਰੁਨਿ ਦਲਿਅਉ ਸੁੰਨ ਸਹਜਿ ਨਿਜ ਘਰਿ ਸਹਾਰੁਉ (੧੪੦੮)।

ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਜੀ ਦੇ ਕ੍ਰਿਤ ਭਾਈ ਸ਼ਾਮ ਸਿੰਘ ਜੀ ਸਫਾ ੭੬੧

ਪੰਚ ਜੋ ਹਰਣ ਹੈ ਮ੍ਰਿਗ ਹੈਂ ਗਯਾਨੇਂਦ੍ਰ ਸੁਭ ਗੁਣ ਰੂਪੀ ਅੰਗੂਰੀ ਕੇ ਖਾਣੇ ਹਾਰੇ ਪ੍ਰਮਾਨ "ਚੋਰੀ ਮਿਰਗੁ ਅੰਗੂਰੀ ਖਾਇ" ੧ ਵਾ ਪੰਚ ਕਾਮਾਦਿ ਜੋ ਹੈਂ ਹਰਣੇ ਹਾਰੇ ਸੱਤ੍ਰੂ ੨ ਵਾ ੩॥ ਐਸਾ ਨਾਮੁ ਸਤਿਗੁਰਾਂ ਨੇ ਤੁਮਾਰੇ ਰਿਦੇ ਮੇਂ ਬਸਾਯਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ, ਸੰਤ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ ਅੰਮ੍ਰਿਤਸਰ ਵਾਲੇ ਸਫਾ ੪੭੮

ਪੰਚਾਹਰੁਨਿ - ਪੰਜਾਂ ਵਿਸ਼ਿਆਂ ਨੂੰ ਦਲਿਆ ਹੈ ਜਾਂ ਪੰਚਾਨਨ - ਸ਼ੇਰ ਵਿਸ਼ਿਆਂ ਨੂੰ ਦਲਿਅਉ-ਦਲਿਆ॥

ਪੰਜਾਂ ਵਿਸ਼ਿਆਂ ਨੂੰ ਦਲਿਆ ਹੈ ਅਤੇ ਅਫੁਰ ਪ੍ਰਮਾਤਮਾ ਨੂੰ ਸਹਿਜੇ ਹੀ ਆਪ ਨੇ ਆਪਣੇ ਰਿਦੇ ਵਿਚ ਸਹਾਰਿਆ ਭਾਵ ਧਾਰਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ ਭਗਤ ਬਾਣੀ ਸਟੀਕ ਪੰਡਤ ਨਰੈਣ ਸਿੰਘ ਜੀ ਗਯਾਨੀ ਲਾਹੌਰ ਮੁਜੰਗਾਂ ਵਾਲੇ ਸਫਾ ੪੯੨

(ਤੁਸਾਂ ਮਨ ਨੂੰ) ਪੰਚ+ਅਹੁਰਨਿ*) ਚੁਰਾਣ ਵਾਲੇ ਪੰਜਾਂ (ਗਿਆਨ ਇੰਦ੍ਰਿਆਂ) ਨੂੰ ਦਲ ਸੁੱਟਿਆ ਹੈ (ਇਸ ਕਰਕੇ ਤੁਹਾਡਾ ਮਨ) ਸੁੰਨ (ਫੁਰਨੇ ਤੋਂ ਰਹਿਤ) ਹੋ ਕੇ ਸਹਿਜੇ ਹੀ ਆਪਣੇ ਘਰ (ਆਤਮ ਸਰੂਪ) ਵਿਚ ਟਿਕ ਗਿਆ ਹੈ।

* ਸੰਸਕ੍ਰਿਤ, ਆਹਰਣ=ਛੀਨਣਾ, ਕਿਸੇ ਪਦਾਰਥ ਤੋਂ ਇਕ ਪਦਾਰਥ ਨੂੰ ਦੂਜੀ ਥਾਂ ਤੇ ਲੈ ਜਾਣਾ।

ਸੰਪ੍ਰਦਾਈ ਇਸ ਦਾ ਅਰਥ ਕਰਦੇ ਹਨ :-

(ਵਿਸ਼ੈ ਰੂਪ ) ਪੰਜਾਂ ਆਹਰਣੀਆਂ ਨੂੰ ਅਥਵਾ (੨) ਅਗਯਾਨ ਰੂਪ ਪੰਚਾਨਨ (ਸ਼ੇਰ) ਨੂੰ-ਦਲ ਸੁੱਟਿਆ ਹੈ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ (ਫਰੀਦਕੋਟ ਵਾਲਾ ਟੀਕਾ) ਜਿਲਦ ਨੰਬਰ ੪

ਪਾਂਚੋਂ ਵਿਸ਼ੇ ਰੂਪ ਮਿਰਗੋਂ ਕੋ ਵਾ (ਪੰਚਾਹਰੁ) ਪੰਚਾਨਨ ਅਰਥਾਤ ਅਗਿਆਨ ਰੂਪੀ ਸ਼ੇਰ ਵਿਸ਼ੇਸ਼ ਕਰਕੇ ਆਪ ਨੇ ਦਲਿਆ ਹੈ। ਔ ਸੁਤੇ ਹੀ (ਸੁੰਨ) ਅਫੁਰ ਪ੍ਰਮਾਤਮਾ ਕੋ ਅਪਨੇ ਰਿਦੈ ਰੂਪ ਘਰ ਮੈਂ (ਸਹਾਰੁਓ) ਭਾਵ ਧਾਰਨ ਕੀਆ ਹੈ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ ਸੈਂਚੀ ਦਸਵੀਂ ਟੀਕਾਕਾਰ ਸੰਤ ਕਿਰਪਾਲ ਸਿੰਘ ਜੀ ਸਫਾ ਪ੯੮

ਅਰਥ:- ਪੰਚਾਹਰੁਨਿ ਨਾਮ ਸ਼ੇਰ ਦਾ ਹੈ ਜੋ ਪੰਜੇ ਨਾਲ ਹਰਨਾ ਕਰੇ ਇਸ ਤਰਫ ਹੰਕਾਰ ਰੂਪੀ ਵਾ-ਕ੍ਰੋਧ ਰੂਪੀ ਵਾ-ਕਾਲ ਰੂਪੀ ਪੰਚਾਹਰੁਨਿ = ਸ਼ੇਰ ਨੂੰ ਆਪ ਜੀ ਨੇ ਦਲਨਾ ਕੀਤਾ ਹੈ। ਵਾ-ਪੰਜ ਕਾਮ ਅਦਿਕ ਰੂਪੀ ਪੰਜਾਂ ਹਰਨਾ ਨੂੰ ਅਥਵਾ ਪੰਜ ਗਿਆਨ ਰੂਪੀ ਹਰਨੀਆ ਨੂੰ ਆਪ ਜੀ ਨੇ ਵਿਵੇਕ ਦੇ ਬਲ ਨਾਲ ਦਲਣਾ ਕੀਤਾ ਹੈ। ਸੁੰਨ - ਅਫੁਰ ਰੂਪ ਪ੍ਰਮਾਤਮਾ ਨੂੰ ਸੁਤੇ ਸਿਧ ਆਪਣੇ ਅੰਤਹਕਰਣ ਰੂਪ ਘਰ ਵਿਚ ਸਹਾਰੁਓ =ਧਾਰਿਆ ਅਰਥਾਤ ਪਾਇਆ ਹੈ।

ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਭਾਗ ਪੰਜਵਾਂ ਡਾ. ਰਤਨ ਸਿੰਘ ਜੱਗੀ ਸਫਾ ੧੬੯੫

ਪੰਜ ਗਿਆਨ ਇੰਦ੍ਰੀਆਂ ਨੂੰ ਹਰਨ ਵਾਲੇ (ਅਗਿਆਨ ਨੂੰ ਆਪ ਨੇ) ਦਲ ਦਿੱਤਾ ਹੈ ਅਤੇ ਅਫੁਰ (ਪ੍ਰਭੂ) ਨੂੰ ਸਹਿਜ ਸੁਭਾ ਆਪਣੇ ਹਿਰਦੇ (ਨਿਜ ਘਰਿ) ਵਿਚ ਸਹਾਰਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ (ਮੂਲ ਪਾਠ ਏਵਮ ਹਿੰਦੀ ਅਨੁਵਾਦ) ਚੌਥੀ ਸੈਂਚੀ ਡਾ: ਜੋਧ ਸਿੰਘ ਸਫਾ ੧੪੦੮

ਪਾਂਚੋਂ ਇੰਦ੍ਰੀਉ ਕੇ ਅਗਿਆਨ ਕੋ ਨਾਸ਼ ਕਰਨੇ ਵਾਲੇ ਹੇ ਗੁਰੂ, ਤੂਨੇ ਅਧਿਆਤਮਿਕ ਸਮਰਸਤਾ ਕੇ ਕਾਰਣ ਉਸ ਸਥਿਰ ਪ੍ਰਭੂ ਕੋ ਅਪਨੇ ਹਿਰਦੇ ਮੇਂ ਧਾਰਨ ਕੀਆ ਹੁਆ ਹੈ।

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ ਟੀਕਾਕਾਰ ਗਿ. ਹਰਿਬੰਸ ਸਿੰਘ ਸਫਾ ੩੬੮

(ਹੇ ਗੁਰਦੇਵ ! ਤੁਸਾਂ) ਪੰਜਾਂ (ਗਿਆਨ ਇੰਦ੍ਰਿਆਂ ਦੀ ਅਗਿਆਨਤਾ) ਦੇ ਸਮੁਦਾਇ ਨੂੰ ਚੰਗੀ ਤਰਾਂ ਦਲ ਦਿੱਤਾ ਹੈ (ਭਾਵ ਨਾਸ਼ ਕਰ ਦਿੱਤਾ ਹੈ ਅਤੇ) ਆਤਮਿਕ ਅਡੋਲਤਾ ਰਾਹੀਂ ਅਫੁਰ (ਪ੍ਰਭੂ ਦੇ ਪ੍ਰਤਾਪ ਨੂੰ) ਆਪਣੇ ਹਿਰਦੇ ਘਰ ਵਿਚ ਜਰਿਆ ਹੈ।

ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੋਥੀ ਚੌਥੀ ਸਫਾ ੧੪੦੮

ਪੰਜਾਂ ਇੰਦਰੀਆਂ ਨੂੰ ਹਰਨ ਵਾਲੇ (ਵਿਸ਼ੇ) ਨੂੰ ਦਲਿਆ ਅਤੇ ਸੁੰਨ (ਅਫੁਰ ਹਰੀ)

ਨੂੰ ਸਹਜੇ ਹੀ ਆਪਣੇ ਅੰਤਰ ਆਤਮੇ ਟਿਕਾਇਆ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪੋਥੀ ਦਸਵੀਂ ਟੀਕਾਕਾਰ ਡਾ. ਸਾਹਿਬ ਸਿੰਘ ਡੀ.ਲਿਟ ਸਫਾ ੫੬੧

ਅਗਿਆਨ ਨੂੰ ਆਪ ਨੇ ਨਾਸ ਕਰ ਦਿੱਤਾ ਹੈ ਅਤੇ ਆਤਮਿਕ ਅਡੋਲਤਾ ਦੀ ਰਾਹੀਂ ਅਫੁਰ ਨਿਰੰਕਾਰ ਨੂੰ ਆਪਣੇ ਹਿਰਦੇ ਵਿਚ ਟਿਕਾਇਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਇੰਗਲਿਸ਼ ਐਂਡ ਪੰਜਾਬੀ ਟਰਾਂਸਲੇਸ਼ਨ ਡਾ. ਮਨਮੋਹਨ ਸਿੰਘ ਵਾਲੀਅਮ ੮ ਸਫਾ ੪੬੫੩

ਤੂੰ ਪੰਜਾਂ ਹੀ ਲੁਭਾਉਣ ਵਾਲੇ ਭੂਤਨਿਆਂ ਨੂੰ ਕੁਚਲ ਛੱਡਿਆ ਹੈ ਅਤੇ ਸੁਆਮੀ ਨੂੰ ਸੁਖੈਨ ਹੀ ਆਪਣੇ ਨਿਜ ਦੇ ਧਾਮ ਅੰਦਰ ਟਿਕਾ ਲਿਆ ਹੈ।

ਭਗਤ ਬਾਣੀ ਮਰਮ ਬੋਧਨੀ ਟੀਕੇ ਸਹਿਤ ਕ੍ਰਿਤ ਸ੍ਰੀ ਮਾਨ ਸੰਤ ਸੰਪੂਰਨ ਸਿੰਘ ਜੀ ਪੀ.ਐਚ.ਡੀ. ਸਫਾ ੬੨੯

੧. ਪੰਜਾਂ ਸਥੂਲ ਭੂਤਾਂ ਦੇ ਸਰੀਰ, ੨. ਪੰਜਾਂ ਗਿਆਨ ਇੰਦ੍ਰੀਆਂ, ੩. ਪੰਜਾਂ ਕਰਮ ਇੰਦ੍ਰੀਆਂ, ੪. ਪੰਜਾਂ ਪ੍ਰਾਣਾਂ, ੫. ਪੰਜਾਂ ਤੱਤਾਂ ਦੇ ਸਤੋਭਾਗ ਤੋਂ ਬਣੇ ਪੰਜ ਬਿਰਤੀਏ ਮਨ ਰੂਪ) ਪੰਜਾਂ ਪਾਂਜਿਆਂ ਨੂੰ ਹੀ ਰੁਨਿ (ਰੋਕ ਕੇ-ਸੰਜਮ ਵਿਚ ਸਭ ਨੂੰ ਨਿਰੋਧ ਕਰਕੇ) ਦਲ ਸਿਟਿਆ ਹੈ (ਇਨਾਂ ਨੂੰ ਆਪ ਨੇ) (ਅਤੇ) ਸੁੰਨ ਸਹਜ (ਘਾਟ) ਵਿਖੇ ਨਿਜ ਘਰਿ ਸਰੂਪੀ (ਆਤਮ ਪਦ ਵਿਖੇ ਸਹਾਰਾ ਧਾਰਯਾ ਹੋਯਾ ਹੈ ਭਾਵ ਇਸਥਿਤੀਵਾਨ ਹੋ ਨਿਜ ਸਰੂਪ ਵਿਖੇ)।

ਗੁਰਬਾਣੀ ਦੀਆਂ ਲਗਾਂਮਾਤ੍ਰਾਂ ਦੀ ਵਿਲੱਖਣਤਾ ਭਾਈ ਸਾਹਿਬ ਰਣਧੀਰ ਸਿੰਘ ਸਫਾ ੪੦੫

ਪੰਚਾਂ ਦੂਤਾਂ ਨੂੰ (ਸਤਿਗੁਰੂ ਸੂਰਮੇ ਗੁਰੂ ਅਰਜਨ ਸਾਹਿਬ ਨੇ) ਸ਼ਬਦ ਰੂਪੀ ਬਾਣ ਨਾਲ ਰੁੰਨ ਕੇ (ਪਰੁੰਨ ਕੇ, ਬਿੰਨ੍ਹ ਕੇ) ਦਲ ਸਿਟਿਆ। ਅਫੁਰ ਸੁਆਸਾਂ ਦੀ ਸੁੰਨ ਦਸ਼ਾ ਨੂੰ ਸਹਜੇ ਹੀ ਨਿਜ ਆਤਮੇ ਅੰਦਰ ਸਹਾਰ (ਰੋਕ) ਲਿਆ।

'ਰੁਨਿ' ਪਦ ਦੇ ਅੱਖਰ ਤੇ ਉਪਰਲੀ ਟਿੱਪੀ ਰਹੀ ਹੋਈ ਹੈ। ਬਿੰਦੇ ਬਿੰਦੀਆਂ ਅਕਸਰ ਛਾਪੇ ਵਿਚਿ ਲਾਉਣੀਆਂ ਰਹਿ ਗਈਆਂ ਹਨ। ਤਾਂ ਤੇ ਅਸਲ ਪਦ ਹੈ 'ਰੁਨਿ', ਭਾਵ ਰੁੰਨ੍ਹ ਕੇ ਪਰੁੰਨ੍ਹ ਕੇ ਦਾ ਹੈ। ਇਸ ਤੋਂ ਪਹਿਲੇ ਸਵਈਏ ਦੀ ਸਭ ਤੋਂ ਪਿਛਲੀ ਤੁਕ ਇਸ ਦੇ ਨਾਲਿ ਲਗਦੀ ਤੁਕ ਅੰਦਰਿ 'ਗੁਰ ਸੂਰ' ਪਦ ਸੂਰਮੇ ਗੁਰੂ ਦੇ ਪ੍ਰਤੀਪਾਦਕ ਹਨ। 'ਸਬਦਿ ਹਉਮੈ ਨਿਵਾਰਿਉ' – ਸ਼ਬਦ ਬਾਣ ਦੁਆਰਾ ਸਤਿਗੁਰੂ ਸੂਰਮੇ ਨੇ ਬਾਣ ਮਾਰ ਕੇ ਹਉਮੈ ਨਿਵਾਰ ਦਿਤੀ। ਹੁਣ ਨਾਲਿ ਲਗਵੀਂ ਹੀ ਇਸ ਨਾਲਿ ਲਗਦੇ ਪਹਿਲੇ ਦੀ ਮੁੱਢਲੀ ਸਤ੍ਰ ਅੰਦਰਿ ਭੀ ਉਹੀ ਭਾਵ ਚਲਿਆ ਆਉਂਦਾ ਹੈ ਕਿ ਪੰਜਾਂ ਦੂਤਾਂ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ) ਨੂੰ ਸ਼ਬਦ ਬਾਣ ਨਾਲਿ ਰੁੰਨ ਪਰੁੰਨ੍ਹ ਕੇ ਦਲ ਸਿਟਿਆ। 'ਰੁੰਨਿ' ਪਦ ਬਿਲਕੁਲ ਠੇਠ ਪੰਜਾਬੀ ਦਾ ਹੈ। ਫਲਾਣੇ ਨੂੰ ਰੁੰਨਣ ਹੋ ਗਈ। ਤਾਂ ਤੇ ਇਥੇ

ਸਪਸ਼ਟ ਵਰਤੋਂ 'ਰੁੰਨਿ' ਪਦ ਦੀ ਸਹੀ ਹੈ।

ਬਹੁਤੀਆਂ ਅਕਲਾਂ ਵਾਲੇ ਕਥੱਕੜ ਗਿਆਨੀ ਲਗਮਾਤ੍ਰੀ ਨਿਯਮਾਂ ਦਾ ਉੱਕਾ ਹੀ ਖਿਆਲ ਨਾ ਰੱਖਦੇ ਹੋਏ ਭਾਂਤ ਭਾਂਤੀ ਪਾਠ ਆਪੋ ਆਪਣੀ ਮਨ ਉਕਤਿ ਬਣਾਉਂਦੇ ਹਨ। ਟ੍ਰੈਕਟ ਸੁਸਾਇਟੀ ਦੇ ਕੋਸ਼ ਵਾਲੇ ਜਨ 'ਪੰਚਾ ਹਰੁਨਿ' ਪਾਠ ਖਿੱਚ ਕੇ ਬਣਾਉਂਦੇ ਹਨ। ਆਪਣੀ ਮਨ ਉਕਤਿ ਵਿਤਪਤੀ ਘੜ ਕੇ ਇਸ ਦੇ ਅਰਥ ਭੀ ਨਿਰੇ ਖਿੱਚਵੇਂ ਹੀ ਕਰਦੇ ਹਨ ਜੋ ਉੱਕੇ ਹੀ ਘਟਦੇ ਨਹੀਂ। ਸ਼ਬਦਾਰਥੀ ਪਤਿਵੰਤੇ 'ਪੰਚਾਹਰੁ ਨਿਦਲਿਅਉ' ਇਉਂ ਨਿਖੇੜਵੀਂ ਖਿੱਚ ਪਾੜ ਵਾਲਾ ਪਾਠ ਬਣਾਉਂਦੇ ਹਨ ਤੇ ਨਿਜ ਸਹੇੜਵੀਂ ਅਰਥਾਵਲੀ ਵਿਚਿ ਲਿਆਉਂਦੇ ਹਨ ਜੋ ਉੱਕੀ ਹੀ ਢੁੱਕਵੀਂ ਨਹੀਂ। ਅਨੇਕਾਂ ਪਾਠੀ ਜਨ 'ਪੰਚਾ ਹਰਨਿ ਦਲਿਅਉ' ਇਉ ਨਿਖੇੜਵਾਂ ਪਾਠ ਕਰਦੇ ਹਨ ਅਤੇ ਰਾਰੇ ਦੇ ਹੇਠਾਂ ਲੱਗੇ ਔਂਕੜ ਨੂੰ ਉੱਕਾ ਹੀ ਖਾ ਜਾਂਦੇ ਹਨ, ਉਠਾਉਂਦੇ ਲਾਉਂਦੇ ਹੀ ਨਹੀਂ। ਦੂਜੇ ਐਸੇ ਪਾਠੀ (ਅਖੰਡ ਪਾਠੀ) ਭੀ ਸੁਣੇ ਪੇਖੇ ਹਨ ਜੋ ਇਸ ਔਂਕੜ ਨੂੰ ਉਡਾਉਂਦੇ ਹੋਏ 'ਪੰਚਾਹ ਰਨਿ ਦਲਿਅਉ' ਪਾਠ ਕਰਦੇ ਹਨ ਅਤੇ ਅਰਥ ਅਨੁਮਾਨਕ ਓਹਨਾਂ ਦਾ ਇਹ ਹੁੰਦਾ ਹੈ ਕਿ ਪੰਜਾਂ ਦੂਤਾਂ ਨੂੰ ਰਣ ਵਿਚਿ ਦਲਿਆ ਹੈ। ਪ੍ਰੰਤੂ ਰਣ ਦੇ ਭਾਵ ਵਾਲਾ ਪਦ ਣਾਣੇ ਨਾਲਿ ਹੀ ਆਉ, ਨੰਨੇ ਨਾਲ ਨਹੀਂ ਆਉਂਦਾ। 'ਰਨਿ' ਕਦੇ ਵੀ ਬਾਣੀ ਅੰਦਰ 'ਰਣ' ਦਾ ਭਾਵ ਨਹੀਂ ਦਿੰਦਾ। ਰਾਰੇ ਨੂੰ ਔਂਕੜ ਲਗਾ ਕਰਕੇ ਲਿਖਤੀ ਛਪਤੀ ਬੀੜ ਵਿਚ ਪਾਇਆ ਜਾਂਦਾ ਹੈ। ਤਾਂ ਤੇ ਇਸ ਔਂਕੜ ਨੂੰ ਕਦੇ ਉਡਾਇਆ ਨਹੀਂ ਜਾ ਸਕਦਾ, ਨਾਹੀ ਗਲਤੀ ਨਾਲ ਲਗਿਆ ਅਨੁਮਾਨਿਆ ਜਾ ਸਕਦਾ ਹੈ। ਕਈ ਪਾਠੀ ਤੇ ਗਿਆਨੀ 'ਪੰਚਾ ਹਰਨਿ ਦਲਿਅਉ' ਪਾਠ ਕਰਦੇ ਹਨ ਤੇ ਅਰਥ ਕਰਦੇ ਹਨ, ਪੰਜਾਂ ਹਰਨਾਂ ਨੂੰ ਦਲਿਆ। ਪ੍ਰੰਤੂ ਨੰਨੇ ਅੱਖਰ ਨੂੰ ਲਗੀ ਸਿਹਾਰੀ ਕਦੇ 'ਨੂੰ' ਦਾ ਅਰਥ ਨਹੀਂ ਦੇਵੇਗੀ ਬਲਕਿ 'ਨੇ' ਦਾ ਅਰਥ ਦੇਵੇਗੀ। ਸੋ ਸਹੀ ਪਾਠ 'ਰੁੰਨਿ ਦਲਿਅਉ' ਹੀ ਹੈ।

ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਟੀਕਾ ਅਨੇਕ ਬਾਣੀਆਂ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਸੈਂਚੀ ਤੀਜੀ ਸਫਾ ੯੪੪

(ਹੇ! ਸ੍ਰੀ ਗੁਰੂ ਅਰਜਨ ਦੇਵ ਜੀ) ਆਪ ਜੀ ਨੇ ਪੰਜ (ਗਿਆਨ ਇੰਦ੍ਰੇ ਜੋ ਮਨ ਨੂੰ ਇਕਾਗਰ ਨਹੀਂ ਹੋਣ ਦਿੰਦੇ) ਉਹਨਾਂ ਨੂੰ (ਆਪਣੇ) ਵੱਸ ਵਿਚ ਕਰ ਲੀਤਾ ਹੈ, ਅਫੁਰ ਪਰਮਾਤਮਾ ਨੂੰ ਆਪਣੇ ਰਿਦੇ ਵਿਚ (ਜਰ ਲਿਆ ਅਥਵਾ) ਧਾਰਿਆ ਹੈ।

ਗੁਰਬਾਣੀ ਪਾਠ ਦਰਪਣ ਦਮਦਮੀ ਟਕਸਾਲ (ਜਥਾ ਭਿੰਡਰਾਂ) ਮਹਿਤਾ ਗਿਆਨੀ ਹਰਨਾਮ ਸਿੰਘ ਜੀ ਖਾਲਸਾ ਸਫਾ ੬੫੩

ਤਿੰਨ ਤਰ੍ਹਾਂ ਦੇ ਪਾਠ ਅੰਕਿਤ ਹਨ -

- ਪੰਚਾਹਰੁਨਿ = ਸ਼ੇਰ ਕਾਲ ਨੂੰ ਦਲਿਆ
- ਪੰਚਾ ਹਰੁਨਿ = ਪੰਜੇ ਹਰਨ, ਕਾਮਾਦਿਕਾਂ ਨੂੰ ਦਲ ਦਿੱਤਾ।
- ਨਿਦਲਿਅਉ

ਭੱਟਾਂ ਦੇ ਸਵਈਏ ਸਟੀਕ ਭਾਈ ਜੋਗਿੰਦਰ ਸਿੰਘ ਜੀ ਤਲਵਾੜਾ ਸਫਾ ੨੯੬

ਪਦ ਅਰਥ:- ਪੰਚਾਹਰੁ- ਪੰਜ ਗਿਆਨ ਇੰਦਰੀਆਂ ਨੂੰ (ਗੁੰਮਰਾਹ ਕਰ ਕੇ ਵਿਕਾਰਾਂ ਵੱਲ) ਲਿਜਾਣ ਵਾਲਾ, ਮਨ।

ਅਰਥ:- ਆਪ ਜੀ ਨੇ ਪੰਜ ਗਿਆਨ ਇੰਦਰੀਆਂ ਨੂੰ (ਗੁੰਮਰਾਹ ਕਰ ਕੇ ਵਿਕਾਰਾਂ ਵਲ) ਲਿਜਾਣ ਵਾਲੇ ਮਨ ਨੂੰ ਦਲ-ਮਲ ਦਿੱਤਾ ਹੈ; ਆਤਮ ਗਿਆਨ ਦੁਆਰਾ ਨਿਜ-ਘਰ (ਸ੍ਵੈ-ਸਰੂਪ) ਵਿਚ ਟਿਕ ਕੇ ਅਫੁਰ ਅਵਸਥਾ-ਮਈ ਅਜਰ-ਵਸਤੂ ਨੂੰ ਜਰਿਆ ਹੈ। "ਕਹੁ ਨਾਨਕ ਤਿਨਿ ਜਨਿ ਨਿਰਦਲਿਆ ਸਾਧ ਸੰਗਤਿ ਕੈ ਝਲੀ ਰੇ॥" (ਨਿਰਦਲਿਆ=ਚੰਗੀ ਤਰਾਂ ਦਲ-ਮਲ ਦਿੱਤਾ ਹੈ)।

ਟਿੱਪਣੀ :- ਉਪਰੋਕਤ ਟੀਕਾਕਾਰਾਂ ਦੇ ਭਿੰਨ-ਭਿੰਨ ਕੀਤੇ ਅਰਥ ਪਾਠਕਾਂ ਨੇ ਪੜ੍ਹ ਲਏ ਹਨ। ਗੁਰਬਾਣੀ ਦੀ ਲਗਮਾਤ੍ਰੀ ਦੇ ਨਿਯਮ ਅਨੁਸਾਰ 'ਪੰਚਾਹਰੁ' ਸ਼ਬਦ ਇਕ ਵਚਨ ਪੁਲਿੰਗ ਹੈ, ਇਕ ਵਚਨ ਕਰਮ ਕਾਰਕ ਹੈ। ਇਸ ਦੇ ਅਰਥ ਪੰਜ ਗਿਆਨ ਇੰਦ੍ਰੇ ਬਹੁ ਵਚਨ ਕਰਨੇ ਦਰੁਸਤ ਨਹੀਂ ਜਾਪਦੇ। ਮਨ ਨੂੰ ਵੱਸ ਕਰਨਾ ਅਥਵਾ ਅਗਿਆਨ ਨੂੰ ਨਾਸ਼ ਕਰਨਾ ਪ੍ਰਸੰਗਿਕ ਹਨ। 'ਹਰਨ' ਸ਼ਬਦ ਜੋ ਹੈ, ਰਾਰੇ ਦੇ ਔਂਕੜ ਨਾਲ ਨਹੀਂ ਆਵੇਗਾ।ਸੰਸਕ੍ਰਿਤ ਵਿਚ ਇਹ ਸ਼ਬਦ 'ਹਰਿਨ' ਰਾਰੇ ਦੀ ਸਿਹਾਰੀ ਨਾਲ ਹੁੰਦਾ ਹੈ।ਗੁਰਬਾਣੀ ਵਿਚ ਕੁਝ ਅਜਿਹੇ ਸ਼ਬਦ ਹਨ, ਜਿਨ੍ਹਾ ਦਾ ਵਿਚਲਾ ਅੱਖਰ ਔਂਕੜ ਸਹਿਤ ਹੁੰਦਾ ਹੈ, ਜਿਵੇਂ ਕਿ ਆਤੁਰ, ਅਰੁਣ, ਅੰਕੁਰੁ, ਅੰਭੁਲਾ, ਚਤੁਰ, ਜਮੁਨਾ, ਠਾਕੁਰ, ਦਾਰੁਨ, ਬਾਸੁਰ, ਬਛੁਰਾ, ਬਗੁਲਾ, ਮਧੁਰ, ਵਾਸੁਲਾ ਆਦਿਕ ਸ਼ਬਦ ਆਉਂਦੇ ਹਨ।

ਨਿਦਲਅਉ ਸ਼ਬਦ ਨਿਰ ਦਲੇ ਦਾ ਸੰਖੇਪ ਹੈ। ਨਿਰਦਲਿਆ ਸ਼ਬਦ ਗੁਰਬਾਣੀ ਅੰਦਰ ਆਉਂਦਾ ਹੈ (ਕਹੁ ਨਾਨਕ ਤਿਨਿ ਜਨਿ ਨਿਰਦਲਿਆ ਸਾਧਸੰਗਤਿ ਕੈ ਝਲੀ॥ ਗੁਰਬਾਣੀ ਅੰਦਰ ਪੰਚ ਭੂ ਆਤਮ = ਪੰਚ ਭੂਆਤਮਨੁ = ਪੰਜਾਂ ਤੱਤਾਂ ਦੀ ਸੂਖਮ ਅੰਸ਼ ਤੋਂ ਬਣਿਆ ਅੰਤਹਕਰਣ।ਮਨ। ਗੁਰਬਾਣੀ ਪ੍ਰਮਾਣ=ਇਹੁ ਮਨੁ ਪੰਚ ਤਤੁ ਤੇ ਜਨਮਾ॥ ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਇਸ ਦਾ ਪਾਠ 'ਪੰਚਾਹਰੁ ਨਿਦਲਅਉ' ਉਚਾਰਨ ਕਰਨਾ ਉਚਿਤ ਹੈ।ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਗੁਰਬਾਣੀ ਵਿਲੱਖਣਤਾ ਵਿਚ ਲਿਖਦੇ ਹਨ ਕਿ 'ਰਨ' ਨੱਨੇ ਅੱਖਰ ਨਾਲ ਗੁਰਬਾਣੀ ਵਿਚ ਕਿਤੇ ਵੀ ਨਹੀਂ ਆਉਂਦਾ, ਇਹ ਸ਼ਬਦ 'ਰਣ' ਣਾਣੇ ਅੱਖਰ ਨਾਲ ਆਉਂਦਾ ਹੈ, ਪਰ ਇਹ ਸ਼ਬਦ ਗੁਰਬਾਣੀ ਵਿਚ 'ਨ' ਨਾਲ ਵੀ ਆਉਂਦਾ ਹੈ

*- ਸੂਰੁ ਕਿ ਸਨੂੰਖ ਰਨ ਤੇ ਡਰਪੈ ਸਤੀ ਕਿ ਸਾਂਚੈ ਭਾਂਡੇ॥ (ਪੰਨਾ ੩੩੮)*

*- ਦਾਗੇ ਹੋਹਿ ਸੁ ਰਨ ਮਹਿ ਜੂਝਹਿ ਬਿਨੁ ਦਾਗੇ ਭਗਿ ਜਾਈ॥ (ਪੰਨਾ ੯੭੦)*

**ਚਲਦਾ.......**

■

# ਦਸਤਾਰ

-ਸ. ਇੰਦਰਜੀਤ ਸਿੰਘ ਸ਼ਾਹ*

ਦਸਤਾਰ ਬਾਝੋਂ ਤੇਰੀ ਕੀ, ਪਛਾਣ ਵੇ ਪੰਜਾਬੀਆ।
ਕੇਸ, ਦਸਤਾਰ ਤੇਰਾ, ਮਾਣ ਵੇ ਪੰਜਾਬੀਆ,
ਦਸਤਾਰ ਬਾਝੋਂ ਤੇਰੀ ਕੀ, ਪਛਾਣ ਵੇ ਪੰਜਾਬੀਆ।

ਏ ਦਸਤਾਰੀ ਖ਼ਾਤਰ ਕਈਆਂ, ਹੱਸਦੇ ਸੀਸ ਕਟਾ ਲਏ ਸੀ,
ਕਾਇਮ ਰਹੇ ਦਸਤਾਰ, ਵੇ ਮਾਂਵਾਂ ਟੋਟੇ ਪੁੱਤ ਕਰਵਾ ਲਏ ਸੀ।
ਕਈ ਚੜ੍ਹ ਗਏ ਹੱਸਦੇ ਸੂਲੀ, ਪੁੱਤ ਜਵਾਨ ਵੇ ਪੰਜਾਬੀਆ,
ਦਸਤਾਰ ਬਾਝੋਂ ਤੇਰੀ ਕੀ, ਪਛਾਣ ਵੇ ਪੰਜਾਬੀਆ।

ਸਰਬੰਸ ਵਾਰ ਕੇ ਸਾਂਈਆਂ, ਤੈਨੂੰ,ਦਿੱਤੀ ਹੈ ਸਰਦਾਰੀ ਏ,
ਤੂੰ ਭੇਡਾਂ ਵਾਂਗਰ ਮੁੰਨਦਾ ਏ, ਦੱਸ ਮੱਤ ਤੇਰੀ ਕਿਉਂ ਮਾਰੀ ਏ।
ਨਾ ਚੰਗੇ ਲੱਗਦੇ ਸ਼ੇਰ, ਜੇ ਤੂੜੀ ਖਾਣ ਵੇ ਪੰਜਾਬੀਆ,
ਦਸਤਾਰ ਬਾਝੋਂ ਤੇਰੀ ਕੀ, ਪਛਾਣ ਵੇ ਪੰਜਾਬੀਆ।

ਨੀਹਾਂ ਵਿਚ ਤੇਰੇ ਵੀਰ ਚਿਣੇ, ਤੂੰ ਛੇਤੀ ਭੁੱਲ ਗਿਉਂ ਵੇ,
ਵਿਰਸਾ ਆਪਣਾ ਦਿਲੋਂ ਭੁਲਾ, ਫੈਸ਼ਨ ’ਤੇ ਡੁੱਲ ਗਿਉਂ ਵੇ।
ਭੁੱਲ ਤੈਨੂੰ ਕਿਸ ਗੱਲ ਦੀ, ਤੂੰ ਜਾਣੀ ਜਾਣ ਵੇ ਪੰਜਾਬੀਆ,
ਦਸਤਾਰ ਬਾਝੋਂ ਤੇਰੀ ਕੀ, ਪਛਾਣ ਵੇ ਪੰਜਾਬੀਆ।

ਮਹਾਂਬਲੀ ਰਣਜੀਤ ਸਿੰਘ, ਤੇ ਫੂਲਾ ਸਿੰਘ ਜਿਹਾ ਸੂਰਾ ਤੂੰ,
ਭੀੜ ਪਵੇ ਕੋਈ ਦੇਸ਼ ਕੌਮ ’ਤੇ, ਤਾਂ ਪੰਜਾਬੀਆ ਮੂਹਰਾ ਤੂੰ।
ਨਾਂ ਸੁਣ ਕੇ ‘ਨਲੂਆ’ ਅੱਜ ਵੀ, ਡਰਨ ਪਠਾਣ ਵੇ ਪੰਜਾਬੀਆ,
ਦਸਤਾਰ ਬਾਝੋਂ ਤੇਰੀ ਕੀ, ਪਛਾਣ ਵੇ ਪੰਜਾਬੀਆ।

ਵਿਰਸਾ ਅਤਿ ਅਮੀਰ ਤੇਰਾ, ਨਾ ਜੁੱਗਾਂ ਤਾਈਂ ਵਿਸਾਰੀਏ,
ਸਿਰ ਦੇ-ਦੇ ਫਾਂਸੀਆਂ ਚੜ੍ਹ-ਚੜ੍ਹ ਜਿੱਤਿਆ, ਫੋਕੇ ਭਾਅ ਨਾ ਹਾਰੀਏ।
ਸ਼ਾਹ ਨਿਮਾਣਾ ਨੀਚ, ‘ਤੂੰ ਬੜਾ ਮਹਾਨ’ ਵੇ ਪੰਜਾਬੀਆ।
ਦਸਤਾਰ ਬਾਝੋਂ ਤੇਰੀ ਕੀ, ਪਛਾਣ ਵੇ ਪੰਜਾਬੀਆ।

* ਸੈਂਟਰਲ ਖਾਲਸਾ ਯਤੀਮਖਾਨਾ, ਪੁਤਲੀਘਰ, ਸ੍ਰੀ ਅੰਮ੍ਰਿਤਸਰ।

# ਧੰਨ ਧੰਨ ਗੁਰੂ ਨਾਨਕ ਦੇਵ ਜੀ

-ਸ. ਚਰਨ ਸਿੰਘ ਚੰਨ ਬੋਲੇਵਾਲੀਆ*

ਧੰਨ ਧੰਨ ਗੁਰੂ ਨਾਨਕ ਜੀ, ਤੇਰੀ ਮਹਿਮਾ ਅਪਰੰਪਾਰ
ਨਨਕਾਣੇ ਵਿਚ ਜਨਮ ਧਾਰ ਕੇ ਦਿੱਤੀ ਦੁਨੀਆ ਤਾਰ।
ਮਹਿਤਾ ਕਾਲੂ ਦੇ ਘਰ ਜਾਇਆ, ਤ੍ਰਿਪਤਾ ਮਾਤਾ ਮਾਈ।
ਸੂਰਜ ਵਾਗੂੰ ਡਲ੍ਹਕਾਂ ਮਾਰੇ, ਵੇਖੇ ਕੁਲ ਲੋਕਾਈ।
ਰਾਇ ਬੁਲਾਰ ਹੈਰਾਨ ਹੋ ਗਿਆ, ਤੱਕ ਕੇ ਇਹ ਅਵਤਾਰ।
ਧੰਨ ਧੰਨ ਗੁਰੂ ਨਾਨਕ ਜੀ... ... ...
ਚੂਹੜਕਾਣੇ ਤੇ ਸੈਦਪੁਰੇ, ਲਾਹੌਰ 'ਚ ਵਣਜ ਕਮਾਇਆ।
ਜਾਤ-ਪਾਤ ਨੂੰ ਖਤਮ ਕਰਨ ਲਈ, ਐਸਾ ਪਾਠ ਪੜ੍ਹਾਇਆ।
ਪੰਗਤ ਦੇ ਵਿਚ ਲੰਗਰ ਛਕਣਾ, ਸਭ ਲਈ ਹੈ ਉਪਕਾਰ।
ਧੰਨ ਧੰਨ ਗੁਰੂ ਨਾਨਕ ਜੀ... ... ...
ਜਦ ਆਏ ਸੁਲਤਾਨਪੁਰੇ ਵਿਚ, ਰਾਜਾ ਦੌਲਤ ਲੋਧੀ।
ਗੁਰੂ ਸਾਹਿਬ ਨੂੰ ਜੈ ਰਾਮ ਨੇ, ਲਗਵਾ ਦਿੱਤਾ ਮੋਦੀ।
ਤੇਰਾਂ-ਤੇਰਾਂ ਤੋਲ ਓਸ ਨੇ, ਸਭ ਨੂੰ ਦਿੱਤਾ ਤਾਰ।
ਧੰਨ ਧੰਨ ਗੁਰੂ ਨਾਨਕ ਜੀ... ... ...
ਹਰਿਦੁਆਰ 'ਚ ਲੋਕਾਂ ਦਾ ਉਨ੍ਹਾਂ ਐਸਾ ਭਰਮ ਮਿਟਾਇਆ।
ਚੜ੍ਹਦੇ ਦੀ ਥਾਂ ਨਾਨਕ ਜੀ ਨੇ, ਲਹਿੰਦੇ ਪਾਣੀ ਪਾਇਆ।
ਘਟ-ਘਟ ਦੇ ਵਿਚ, ਅੱਲਾ, ਈਸ਼ਵਰ ਵੱਸਦਾ ਹੈ ਕਰਤਾਰ।
ਧੰਨ ਧੰਨ ਗੁਰੂ ਨਾਨਕ ਜੀ... ... ...
ਖ਼ੂਨ ਦੇ ਸੋਹਿਲੇ ਗਾ ਕੇ ਨਾਨਕ, ਲਾਲੋ ਨੂੰ ਗਲ਼ ਲਾਇਆ।
ਰਾਜੇ ਸ਼ੀਂਹ, ਮੁਕੱਦਮ ਕੁੱਤੇ, ਲੋਕਾਂ ਨੂੰ ਸਮਝਾਇਆ।
ਬਾਬਰ ਨੂੰ ਉਸ ਜਾਬਰ ਕਹਿ ਕੇ, ਤੋੜੇ ਸਭ ਹੰਕਾਰ।
ਧੰਨ ਧੰਨ ਗੁਰੂ ਨਾਨਕ ਜੀ... ... ...
ਕੀਤੇ ਦੂਰ ਹਨ੍ਹੇਰੇ ਉਸ ਨੇ, ੴ ਪੜ੍ਹਾ ਕੇ।
ਸੁੱਤੇ ਲੋਕ ਜਗਾਏ ਉਸ ਨੇ, ਚਾਰ ਉਦਾਸੀਆਂ ਲਾ ਕੇ।
ਇਕ ਵਾਰ ਫਿਰ ਆ ਨਾਨਕਾ, 'ਚੰਨ' ਦੀ ਸੁਣੀਂ ਪੁਕਾਰ।
ਧੰਨ ਧੰਨ ਗੁਰੂ ਨਾਨਕ ਜੀ... ... ...
ਕਰਤਾਰਪੁਰੇ ਦੇ ਵਿਚ ਪਹੁੰਚ ਕੇ, ਉਸ ਨੇ ਹਲ਼ ਚਲਾਇਆ।
ਕਿਰਤ ਕਰਨ ਤੇ ਵੰਡ ਛਕਣ ਦਾ, ਅਸਲੀ ਇਹ ਸਰਮਾਇਆ।
ਬੋਲੇਵਾਲੀਆ ਠੱਗਾਂ ਤੋਂ ਫਿਰ, ਬਣ ਗਿਆ ਸੱਜਣ ਯਾਰ।
ਧੰਨ ਧੰਨ ਗੁਰੂ ਨਾਨਕ ਜੀ, ਤੇਰੀ ਮਹਿਮਾ ਅਪਰੰਪਾਰ।

* ਉਮਰਪੁਰਾ, ਬਟਾਲਾ-੧੪੩੫੦੫. ਮੋ: ੯੮੭੯੫-੫੬੧੩੦




## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ੧੯੮੪ ਦੀ ਸਿੱਖ ਨਸਲਕੁਸ਼ੀ ਦੀ ਯਾਦ 'ਚ ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਭੋਗ ਪਾਏ

ਸ੍ਰੀ ਅੰਮ੍ਰਿਤਸਰ: ੩ ਨਵੰਬਰ- ਨਵੰਬਰ ੧੯੮੪ 'ਚ ਦੇਸ਼ ਦੀ ਰਾਜਧਾਨੀ ਦਿੱਲੀ ਤੇ ਕਈ ਹੋਰ ਸ਼ਹਿਰਾਂ ਵਿਚ ਗੁੰਡਿਆਂ ਵੱਲੋਂ ਸਿੱਖ ਫਿਰਕੇ ਨੂੰ ਨਿਸ਼ਾਨਾ ਬਣਾਉਂਦਿਆਂ ਗਲਾਂ ਵਿਚ ਬਲਦੇ ਟਾਇਰ ਪਾ ਕੇ ਮਾਰੇ ਗਏ ਬੇ-ਕਸੂਰ ਸਿੱਖਾਂ ਦੀ ਆਤਮਿਕ ਸ਼ਾਂਤੀ ਲਈ ਗੁਰਦੁਆਰਾ ਝੰਡਾ-ਬੁੰਗਾ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਭੋਗ ਪੁਆਏ ਗਏ। ਭਾਈ ਮਨਿੰਦਰ ਸਿੰਘ ਹਜ਼ੂਰੀ ਰਾਗੀ ਸ੍ਰੀ ਹਰਿਮੰਦਰ ਸਾਹਿਬ ਦੇ ਜਥੇ ਵੱਲੋਂ ਇਲਾਹੀ ਬਾਣੀ ਦਾ ਕੀਰਤਨ ਕੀਤਾ ਗਿਆ ਤੇ ਅਰਦਾਸ ਭਾਈ ਕੁਲਵਿੰਦਰ ਸਿੰਘ ਜੀ ਵੱਲੋਂ ਕੀਤੀ ਗਈ। ਉਪਰੰਤ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਲੁਧਿਆਣਾ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਵੱਲੋਂ ਹੁਕਮਨਾਮਾ ਲਿਆ।

ਸਿੱਖ ਨਸਲਕੁਸ਼ੀ ਦੌਰਾਨ ਬੇ-ਕਸੂਰ ਮਾਰੇ ਗਏ ਸਿੱਖਾਂ ਦੇ ਪਰਵਾਰਾਂ 'ਚੋਂ ਬੀਬੀ ਜਗਦੀਸ਼ ਕੌਰ ਮੁੱਖ ਗਵਾਹ (ਸੱਜਣ ਕੁਮਾਰ ਕੇਸ), ਸ. ਜਗਮੋਹਣ ਸਿੰਘ, ਸ. ਗੁਰਿੰਦਰ ਸਿੰਘ, ਸ. ਗੁਰਦੀਪ ਸਿੰਘ ਗੋਲਡੀ, ਸ. ਮੱਘਰ ਸਿੰਘ (ਜਿਸ ਦੀਆਂ ਦੋਵੇਂ ਲੱਤਾਂ ਨਸਲਕੁਸ਼ੀ ਦੌਰਾਨ ਕੱਟ ਦਿੱਤੀਆਂ), ਬੀਬੀ ਸੁਖਵੰਤ ਕੌਰ, ਬੀਬੀ ਜੋਗਿੰਦਰ ਕੌਰ, ਬੀਬੀ ਬਲਵਿੰਦਰ ਕੌਰ, ਸ. ਮੋਹਣ ਸਿੰਘ, ਸ. ਕੰਵਰ ਸਿੰਘ, ਸ. ਰਣਧੀਰ ਸਿੰਘ, ਬਾਪੂ ਅਜੀਤ ਸਿੰਘ, ਸ. ਪਰਮਜੀਤ ਸਿੰਘ ਤੇ ਸ.ਸੁਰਜੀਤ ਸਿੰਘ ਨੂੰ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ ਗ੍ਰੰਥੀ 'ਸੱਚਖੰਡ ਸ੍ਰੀ ਹਰਿਮੰਦਰ ਸਾਹਿਬ' ਨੇ ਇਨ੍ਹਾਂ ਸਾਰੇ ਪਰਵਾਰਾਂ ਨੂੰ ਗੁਰੂ ਘਰ ਦੀ ਬਖ਼ਸ਼ਿਸ਼ ਸਿਰੋਪਾਓ ਬਖ਼ਸ਼ਿਸ਼ ਕੀਤਾ ਗਿਆ।

## ਸ੍ਰੀ ਨਨਕਾਣਾ ਸਾਹਿਬ ਨੂੰ ਪਵਿੱਤਰ ਸ਼ਹਿਰ ਕਰਾਰ ਦੇਣਾ ਪਾਕਿਸਤਾਨ ਸਰਕਾਰ ਦਾ ਚੰਗਾ ਕਦਮ- ਜਥੇ. ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ: ੨੭ ਅਕਤੂਬਰ- ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜਨਮ ਅਸਥਾਨ ਸ੍ਰੀ ਨਨਕਾਣਾ ਸਾਹਿਬ ਨੂੰ ਪਾਕਿਸਤਾਨ ਸਰਕਾਰ ਵੱਲੋਂ ਪਵਿੱਤਰ ਸ਼ਹਿਰ ਦੇ ਐਲਾਨ ਨੂੰ ਚੰਗਾ ਕਦਮ ਦੱਸਦਿਆਂ ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕਿਹਾ ਕਿ ਸਿੱਖਾਂ ਦੇ ਪਹਿਲੇ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਛੋਹ ਪ੍ਰਾਪਤ ਸ੍ਰੀ ਨਨਕਾਣਾ ਸਾਹਿਬ ਨੂੰ ਪਵਿੱਤਰ ਸ਼ਹਿਰ ਕਰਾਰ ਦੇਣ ਨਾਲ ਪਾਕਿਸਤਾਨ ਸਰਕਾਰ ਦਾ ਵਿਸ਼ਵ ਭਰ 'ਚ ਵੱਸਦੇ ਸਿੱਖ ਭਾਈਚਾਰੇ ਸਾਹਮਣੇ ਮਾਣ-ਸਤਿਕਾਰ ਵਧੇਗਾ।

ਉਨ੍ਹਾਂ ਕਿਹਾ ਕਿ ਸ੍ਰੀ ਨਨਕਾਣਾ ਸਾਹਿਬ ਨੂੰ ਪਵਿੱਤਰ ਸ਼ਹਿਰ ਕਰਾਰ ਦਿੱਤੇ

ਜਾਣ ਨਾਲ ਜਿੱਥੇ ਸਿੱਖ ਭਾਈਚਾਰੇ ਵੱਲੋਂ ਇਸ ਫੈਸਲੇ ਨੂੰ ਸਤਿਕਾਰਿਆ ਜਾ ਰਿਹਾ ਹੈ, ਉੱਥੇ ਸ੍ਰੀ ਨਨਕਾਣਾ ਸਾਹਿਬ ਦੇ ਵਾਸੀਆਂ ਲਈ ਵੀ ਵਰਦਾਨ ਵਾਲੀ ਗੱਲ ਹੈ ਕਿਉਂਕਿ ਸਰਕਾਰ ਦੇ ਇਸ ਫੈਸਲੇ ਨਾਲ ਨਨਕਾਣਾ ਸਾਹਿਬ ਵਿਖੇ ਕਿਸੇ ਵੀ ਇਤਰਾਜ਼ਯੋਗ ਵਸਤੂ ਦੀ ਵਿਕਰੀ ਨਹੀ ਹੋ ਸਕੇਗੀ।

## ਸ਼੍ਰੋਮਣੀ ਕਮੇਟੀ ਤੇ ਬੁੱਢਾ ਦਲ ਨੇ ਮਿਲ ਕੇ ਜਥੇਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਬਰਸੀ ਮਨਾਈ

ਸ੍ਰੀ ਅੰਮ੍ਰਿਤਸਰ: ੨੦ ਅਕਤੂਬਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਨੇ ਮਿਲ ਕੇ ਜਥੇਦਾਰ ਜੱਸਾ ਸਿੰਘ ਆਹਲੂਵਾਲੀਆ ਦੀ ੨੨੯ਵੀਂ ਬਰਸੀ ਗੁਰਦੁਆਰਾ ਬੁਰਜ ਅਕਾਲੀ ਬਾਬਾ ਫੂਲਾ ਸਿੰਘ ਵਿਖੇ ਮਨਾਈ। ਸ੍ਰੀ ਅਖੰਡ ਪਾਠ ਸਾਹਿਬ ਜੀ ਦੇ ਭੋਗ ਉਪਰੰਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਭਾਈ ਦਵਿੰਦਰ ਸਿੰਘ, ਭਾਈ ਗੁਰਮੀਤ ਸਿੰਘ ਸ਼ਾਂਤ ਤੇ ਭਾਈ ਰਾਏ ਸਿੰਘ ਦੇ ਜਥਿਆਂ ਵੱਲੋਂ ਇਲਾਹੀ ਬਾਣੀ ਦੇ ਕੀਰਤਨ ਦੁਆਰਾ ਸੰਗਤਾਂ ਨੂੰ ਨਿਹਾਲ ਕੀਤਾ ਗਿਆ।

ਇਸ ਮੌਕੇ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਨੇ ਸੰਗਤਾਂ ਦੇ ਵਿਸ਼ਾਲ ਇਕੱਠ ਨੂੰ ਸੰਬੋਧਨ ਕਰਦਿਆਂ ਜਿੱਥੇ ਜਥੇ. ਜੱਸਾ ਸਿੰਘ ਆਹਲੂਵਾਲੀਆ ਦੇ ਜੀਵਨ ਅਤੇ ਪੰਥ ਪ੍ਰਤੀ ਕੀਤੇ ਕਾਰਜਾਂ 'ਤੇ ਰੋਸ਼ਨੀ ਪਾਈ ਉੱਥੇ ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਦੇ ਨਿਰਦੇਸ਼ਾਂ ਅਨੁਸਾਰ ਸ਼੍ਰੋਮਣੀ ਕਮੇਟੀ ਗੁਰੂ ਸਾਹਿਬਾਨ ਦੇ ਪ੍ਰਕਾਸ਼ ਤੇ ਸ਼ਹੀਦੀ ਪੁਰਬ, ਭਗਤਾਂ ਤੇ ਸ਼ਹੀਦਾਂ ਦੇ ਜਨਮ ਤੇ ਸ਼ਹੀਦੀ ਦਿਹਾੜੇ ਗੁਰਦੁਆਰਾ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਬੜੀ ਸ਼ਰਧਾ ਭਾਵਨਾ ਨਾਲ ਮਨਾਉਂਦੀ ਹੈ।

ਇਸ ਮੌਕੇ ਤਖਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਦੇ ਜਥੇਦਾਰ ਸਿੰਘ ਸਾਹਿਬ ਗਿਆਨੀ ਇਕਬਾਲ ਸਿੰਘ, ਸਿੰਘ ਸਾਹਿਬ ਗਿਆਨੀ ਜਸਵਿੰਦਰ ਸਿੰਘ ਹੈੱਡ ਗ੍ਰੰਥੀ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਨੇ ਸੰਗਤਾਂ ਦੇ ਵਿਸ਼ਾਲ ਇਕੱਠ ਨੂੰ ਸੰਬੋਧਨ ਕੀਤਾ ਅਤੇ ਜਥੇ. ਆਹਲੂਵਾਲੀਆ ਦੇ ਜੀਵਨ 'ਤੇ ਰੋਸ਼ਨੀ ਪਾਈ।

ਇਸ ਉਪਰੰਤ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ੧੪ਵੇਂ ਮੁਖੀ ਜਥੇਦਾਰ ਬਾਬਾ ਬਲਬੀਰ ਸਿੰਘ ਨੇ ਸੰਗਤਾਂ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਉਹ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਦੇ ਵਿਸ਼ੇਸ਼ ਤੌਰ 'ਤੇ ਧੰਨਵਾਦੀ ਹਨ ਜਿਨ੍ਹਾਂ ਨੇ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਚੌਥੇ ਮੁਖੀ ਤੇ ਸ੍ਰੀ ਅਕਾਲ ਤਖਤ ਸਾਹਿਬ ਦੇ ਸਾਬਕਾ ਜਥੇਦਾਰ ਜੱਸਾ ਸਿੰਘ ਆਹਲੂਵਾਲੀਆ ਦੀ ੨੨੯ਵੀਂ ਬਰਸੀ ਮੌਕੇ ਸ਼੍ਰੋਮਣੀ ਕਮੇਟੀ ਵੱਲੋਂ ਵੱਡਾ ਯੋਗਦਾਨ ਪਾਇਆ ਹੈ। ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਸਹਿਬ ਵੱਲੋਂ ਸ. ਸਤਬੀਰ ਸਿੰਘ ਸਕੱਤਰ ਧਰਮ ਪ੍ਰਚਾਰ

ਕਮੇਟੀ, ਸ. ਦਿਲਜੀਤ ਸਿੰਘ ਤੇ ਸ. ਬਿਜੈ ਸਿੰਘ ਮੀਤ ਸਕੱਤਰ ਨੇ ਬੁੱਢਾ ਦਲ ਦੇ ਮੁਖੀ ਬਾਬਾ ਬਲਬੀਰ ਸਿੰਘ ਨੂੰ ਲੋਈ ਤੇ ਸਿਰੋਪਾਉ ਨਾਲ ਸਨਮਾਨਿਤ ਕੀਤਾ।

ਇਸ ਮੌਕੇ ਸ਼੍ਰੋਮਣੀ ਕਮੇਟੀ, ਧਰਮ ਪ੍ਰਚਾਰ ਕਮੇਟੀ ਤੇ ਸ੍ਰੀ ਦਰਬਾਰ ਸਾਹਿਬ ਦੇ ਸਮੁੱਚੇ ਸਟਾਫ ਤੋਂ ਇਲਾਵਾ ਵੱਡੀ ਗਿਣਤੀ 'ਚ ਸੰਗਤਾਂ ਮੌਜੂਦ ਸਨ।

## ਜਥੇਦਾਰ ਅਵਤਾਰ ਸਿੰਘ ਨੇ ਲਾਰਡ ਇੰਦਰਜੀਤ ਸਿੰਘ ਨੂੰ 'ਪੰਜਾਬ ਰਤਨ' ਪੁਰਸਕਾਰ ਮਿਲਣ 'ਤੇ ਵਧਾਈ ਦਿੱਤੀ

ਸ੍ਰੀ ਅੰਮ੍ਰਿਤਸਰ: ੨੯ ਅਕਤੂਬਰ- ਜਥੇਦਾਰ ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਵਰਲਡ ਪੰਜਾਬੀ ਆਰਗੇਨਾਈਜ਼ੇਸ਼ਨ ਵੱਲੋਂ ਲਾਰਡ ਇੰਦਰਜੀਤ ਸਿੰਘ ਨੂੰ 'ਪੰਜਾਬ ਰਤਨ' ਪੁਰਸਕਾਰ ਦਿੱਤੇ ਜਾਣ 'ਤੇ ਵਧਾਈ ਦੇਂਦਿਆਂ ਕਿਹਾ ਕਿ ਸ.ਇੰਦਰਜੀਤ ਸਿੰਘ ਨੇ ਵਿਦੇਸ਼ਾਂ 'ਚ ਰਹਿੰਦਿਆਂ ਹੋਇਆਂ ਵੀ ਗੁਰੂ ਸਾਹਿਬ ਵੱਲੋਂ ਬਖ਼ਸ਼ਿਸ਼ ਸਿੱਖੀ ਸਰੂਪ ਨੂੰ ਸੰਭਾਲਿਆ ਹੋਇਆ ਹੈ। ਉਨ੍ਹਾਂ ਨੂੰ ਬਰਤਾਨੀਆ ਸੰਸਦ ਦੇ ਉਪਰਲੇ ਸਦਨ (ਹਾਊਸ ਆਫ਼ ਲਾਰਡਜ਼) 'ਚ ਪਹਿਲੇ ਦਸਤਾਰਧਾਰੀ ਸਿੱਖ ਹੋਣ ਦਾ ਵੀ ਮਾਣ ਪ੍ਰਾਪਤ ਹੈ। ਉਹ ਬਰਤਾਨੀਆ 'ਚ ਸਭ ਤੋਂ ਵੱਧ ਜਾਣੇ-ਪਹਿਚਾਣੇ ਸਿੱਖ ਹਨ। ਉਨ੍ਹਾਂ ਨੇ ਪੰਜਾਬੀ ਸੱਭਿਆਚਾਰ, ਵਿਰਾਸਤ ਅਤੇ ਅੰਤਰ-ਧਰਮੀ ਕਾਰਜਾਂ 'ਚ ਮਿਸਾਲੀ ਯੋਗਦਾਨ ਪਾਇਆ। ਲਾਰਡ ਇੰਦਰਜੀਤ ਸਿੰਘ ਉੱਘੇ ਸਾਹਿਤਕਾਰ, ਪ੍ਰਸਿੱਧ ਕਾਲਮ ਨਵੀਸ ਹਨ। ਸਮੁੱਚੀ ਸਿੱਖ ਕੌਮ ਨੂੰ ਅਜਿਹੇ ਸਿੱਖਾਂ ਉੱਪਰ ਮਾਣ ਹੈ, ਜਿਨ੍ਹਾਂ ਨੇ ਵਿਦੇਸ਼ਾਂ 'ਚ ਰਹਿ ਕੇ ਵੀ ਵੱਖਰੀ ਪਹਿਚਾਣ ਬਰਕਰਾਰ ਰੱਖੀ ਹੈ। ਉਨ੍ਹਾਂ ਕਿਹਾ ਕਿ ਦੇਸ਼ ਹੋਵੇ ਭਾਵੇਂ ਵਿਦੇਸ਼ ਪੁਰਸਕਾਰ ਕੇਵਲ ਉਨ੍ਹਾਂ ਲੋਕਾਂ ਦੇ ਹੀ ਹਿੱਸੇ ਆਏ ਹਨ, ਜਿਨ੍ਹਾਂ ਨੇ ਦੇਸ਼ ਕੌਮ ਲਈ ਕੁਝ ਮਿਸਾਲੀ ਕਾਰਜ ਕੀਤੇ ਹੋਣ।

## ਸ਼੍ਰੋਮਣੀ ਕਮੇਟੀ ਨੇ ਸੁੰਦਰ ਦਸਤਾਰ ਸਜਾਉਣ ਦੇ ਜ਼ਿਲ੍ਹਾ ਪੱਧਰੀ ਫਾਈਨਲ ਮੁਕਾਬਲੇ ਕਰਵਾਏ

ਸ੍ਰੀ ਅੰਮ੍ਰਿਤਸਰ: ੨੭ ਅਕਤੂਬਰ: ਸਿੱਖਾਂ ਦੀ ਧਰਮ ਪੱਖੋਂ ਮਜ਼ਬੂਤੀ ਤੇ ਖ਼ੂਬਸੂਰਤੀ ਨੂੰ ਦ੍ਰਿੜ ਕਰਵਾਉਣ ਦੇ ਇਰਾਦੇ ਤਹਿਤ ਜਥੇ. ਅਵਤਾਰ ਸਿੰਘ ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਦਿਸ਼ਾ ਨਿਰਦੇਸ਼ਾਂ ਅਨੁਸਾਰ ਮਾਝੇ ਦੇ ਤਿੰਨ ਜ਼ਿਲ੍ਹਿਆਂ ਸ੍ਰੀ ਅੰਮ੍ਰਿਤਸਰ, ਤਰਨਤਾਰਨ ਸਾਹਿਬ ਅਤੇ ਗੁਰਦਾਸਪੁਰ ਵਿਖੇ ਸੁੰਦਰ ਦਸਤਾਰ ਸਜਾਉਣ ਦੀ ਲਹਿਰ ਧਰਮ ਪ੍ਰਚਾਰ ਕਮੇਟੀ ਵੱਲੋਂ ਚਲਾਈ ਗਈ ਜਿਸ ਤਹਿਤ ਅੱਜ ਸ੍ਰੀ ਅੰਮ੍ਰਿਤਸਰ ਦੇ ਸਥਾਨਕ ਭਾਈ ਗੁਰਦਾਸ ਹਾਲ ਵਿਖੇ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸੁੰਦਰ ਦਸਤਾਰ ਸਜਾਉਣ ਦਾ ਜ਼ਿਲ੍ਹਾ ਪੱਧਰੀ ਫਾਈਨਲ ਮੁਕਾਬਲਾ ਕਰਵਾਇਆ ਗਿਆ। ਇਸ ਮੁਕਾਬਲੇ ਵਿਚ ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਦੇ ੫੧

ਸਕੂਲਾਂ 'ਚੋਂ ੧੫੩ ਵਿਦਿਆਰਥੀਆਂ ਨੇ ਭਾਗ ਲਿਆ। ਜ਼ਿਲ੍ਹਾ ਪੱਧਰੀ ਇਸ ਸੁੰਦਰ ਦਸਤਾਰ ਮੁਕਾਬਲੇ ਦੇ ਮੁੱਖ ਪ੍ਰਬੰਧਕ ਸ. ਸਤਬੀਰ ਸਿੰਘ ਸਕੱਤਰ (ਧਰਮ ਪ੍ਰਚਾਰ ਕਮੇਟੀ) ਸ੍ਰੀ ਅੰਮ੍ਰਿਤਸਰ, ਜਥੇਦਾਰ ਅਮਰਜੀਤ ਸਿੰਘ ਬੰਡਾਲਾ ਤੇ ਜਥੇ. ਬਿਕਰਮਜੀਤ ਸਿੰਘ ਕੋਟਲਾ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਦਿਲਜੀਤ ਸਿੰਘ ਮੀਤ ਸਕੱਤਰ ਸ਼੍ਰੋਮਣੀ ਕਮੇਟੀ, ਸ. ਅੰਗਰੇਜ ਸਿੰਘ, ਸ. ਭੁਪਿੰਦਰਪਾਲ ਸਿੰਘ ਤੇ ਸ. ਗੁਰਚਰਨ ਸਿੰਘ ਘਰਿੰਡਾ ਮੀਤ ਸਕੱਤਰ ਧਰਮ ਪ੍ਰਚਾਰ ਕਮੇਟੀ, ਪ੍ਰਿੰਸੀਪਲ ਬਲਵਿੰਦਰ ਸਿੰਘ, ਪ੍ਰੋ. ਇੰਦਰਜੀਤ ਸਿੰਘ ਗੋਗੋਆਣੀ, ਸ. ਅਮਰਜੀਤ ਸਿੰਘ ਪ੍ਰਿੰਸੀਪਲ ਗੁਰੂ ਕਾਸ਼ੀ ਗੁਰਮਤਿ ਇੰਸਟੀਚਿਊਟ ਤਲਵੰਡੀ ਸਾਬੋ ਬਠਿੰਡਾ ਵਿਸ਼ੇਸ਼ ਤੌਰ 'ਤੇ ਪੁੱਜੇ।

ਇਸ ਸਮਾਗਮ ਦੇ ਇਨਾਮ ਵੰਡ ਸਮਾਰੋਹ ਸਮੇਂ ਸ.ਰਜਿੰਦਰ ਸਿੰਘ ਮਹਿਤਾ ਅੰਤ੍ਰਿੰਗ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸੰਬੋਧਨ ਕਰਦਿਆਂ ਦਸਤਾਰ ਦੀ ਮਹੱਤਤਾ ਅਤੇ ਮਹਾਨਤਾ 'ਤੇ ਜਾਣਕਾਰੀ ਦਿੱਤੀ।

ਇਸ ਦਸਤਾਰ ਮੁਕਾਬਲੇ ਦੇ ਫਾਈਨਲ ਵਿਚ ਪਹਿਲੇ, ਦੂਜੇ ਅਤੇ ਤੀਜੇ ਸਥਾਨ 'ਤੇ ਆਉਣ ਵਾਲੇ ਅਤੇ ੧੦ ਵਿਸ਼ੇਸ਼ ਦਰਜਾ ਪ੍ਰਾਪਤ ਕਰਨ ਵਾਲੇ ਵਿਦਿਆਰਥੀਆਂ ਨੂੰ ਸ਼੍ਰੋਮਣੀ ਕਮੇਟੀ ਧਰਮ ਪ੍ਰਚਾਰ ਕਮੇਟੀ ਵੱਲੋਂ ਸਿਰੋਪਾਓ, ਸਨਮਾਨ ਚਿੰਨ੍ਹ, ਮੈਡਲ, ਧਾਰਮਿਕ ਪੁਸਤਕਾਂ ਦੇ ਸੈੱਟ ਤੇ ਪ੍ਰਮਾਣ ਪੱਤਰ ਨਾਲ ਸਨਮਾਨਿਤ ਕੀਤਾ। ਇਸ ਤੋਂ ਇਲਾਵਾ ੫੧ ਸਕੂਲਾਂ ਦੇ ਪ੍ਰਬੰਧਕਾਂ ਨੂੰ ਵੀ ਪ੍ਰਸੰਸਾ ਪੱਤਰ, ਸਿਰੋਪਾਉ ਤੇ ਧਾਰਮਿਕ ਪੁਸਤਕਾਂ ਦੇ ਸੈੱਟ ਨਾਲ ਸਨਮਾਨਿਤ ਕੀਤਾ।

## ਚੰਡੀਗੜ੍ਹ ਵਿਖੇ 'ਧਾਰਮਿਕ ਗ੍ਰੰਥਾਂ ਦੀ ਵਿਆਖਿਆ' ਬਾਰੇ ਲੈੱਕਚਰ

ਚੰਡੀਗੜ੍ਹ: ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਸਥਾਪਿਤ 'ਸਿੱਖ ਸ੍ਰੋਤ ਇਤਿਹਾਸਿਕ ਗ੍ਰੰਥ ਸੰਪਾਦਨਾ ਪ੍ਰੋਜੈਕਟ' ਦੁਆਰਾ ਰੀਸਰਚ ਸਕਾਲਰਾਂ ਦੀ ਅਗਵਾਈ ਅਤੇ ਸਿਖਲਾਈ ਲਈ ਸ਼ੁਰੂ ਕੀਤੀ ਗਈ, ਲੈੱਕਚਰ-ਲੜੀ ਦਾ ਸਮਾਗਮ ਹੋਇਆ, ਜਿਸ ਦਾ ਮੁੱਖ ਵਿਸ਼ਾ 'ਧਾਰਮਿਕ ਗ੍ਰੰਥਾਂ ਦੀ ਵਿਆਖਿਆ' ਸੀ।

ਇਸ ਮੌਕੇ ਡਾ. ਕਿਰਪਾਲ ਸਿੰਘ ਨੇ ਸ੍ਰੋਤਿਆਂ ਦਾ ਸੁਆਗਤ ਕੀਤਾ ਅਤੇ ਆਪਣੇ ਵਿਚਾਰ ਪੇਸ਼ ਕੀਤੇ। ਉਪਰੰਤ ਮੁੱਖ ਵਕਤਾ ਡਾ. ਪਰਮਜੀਤ ਸਿੰਘ ਪੰਜਾਬੀ ਸਾਹਿਤ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ ਨੇ ਕਿਹਾ ਕਿ ਸਾਡੇ ਸਾਰੇ ਰੀਤੀ ਰਿਵਾਜ਼ ਧਰਮ ਗ੍ਰੰਥਾਂ ਵਿਚ ਹੁੰਦੇ ਹਨ, ਸਾਹਿਤਕਾਰ ਸੀਮਤ ਸ਼ਬਦਾਂ ਵਿਚ ਅਸੀਮ ਸਾਹਿਤ ਸਿਰਜਦਾ ਹੈ। ਬਾਣੀਕਾਰ ਬਹੁਤ ਅਨੁਭਵੀ ਹੋਣ ਕਰਕੇ ਸੰਕਲਪਾਂ ਨੂੰ ਬਦਲਣ ਦੀ ਸਮਰੱਥਾ ਰੱਖਦਾ ਹੈ। ਉਨ੍ਹਾਂ ਨੇ ਵਿਆਖਿਆ ਦੇ ਵੱਖ-ਵੱਖ ਪੱਖਾਂ 'ਤੇ ਚਾਨਣਾ ਪਾਉਂਦਿਆਂ ਕਿਹਾ ਵਿਆਖਿਆਕਾਰ ਨੂੰ ਪਰੰਪਰਾ ਅਤੇ ਵਿਆਕਰਨ ਦਾ ਬੋਧ ਹੋਣਾ ਜ਼ਰੂਰੀ ਹੈ।

ਇਸ ਮੌਕੇ ਡਾ. ਰਤਨ ਸਿੰਘ ਜੱਗੀ, ਜਥੇ. ਜੋਗਿੰਦਰ ਸਿੰਘ (ਵੇਦਾਂਤੀ), ਡਾ. ਰਾਜਿੰਦਰਜੀਤ ਕੌਰ, ਡਾ. ਸ਼ਮਸ਼ੇਰ ਸਿੰਘ, ਸਾਬਕਾ ਸਕੱਤਰ ਵਰਿਆਮ ਸਿੰਘ ਤੋਂ ਇਲਾਵਾ ਡਾ. ਵਿਕਰਮ ਸਿੰਘ ਅਤੇ ਅਸ਼ੋਕ ਬਾਗੜੀਆ ਆਦਿ ਨੇ ਆਪਣੇ-ਆਪਣੇ ਵਿਚਾਰ ਪ੍ਰਗਟ ਕੀਤੇ।

ਸਮਾਗਮ ਦੇ ਸ਼ੁਰੂ ਵਿਚ ਪ੍ਰੋਜੈਕਟ ਦੁਆਰਾ ਤਿਆਰ ਕੀਤੀ ਹੋਈ, "ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਜੀਵਨ ਬਿਰਤਾਂਤ" ੧੨ਵੀਂ ਪੋਥੀ ਰਿਲੀਜ਼ ਕਰਦੇ ਹੋਏ ਸਕੱਤਰ (ਧਰਮ ਪ੍ਰਚਾਰ) ਸ: ਸਤਬੀਰ ਸਿੰਘ ਨੇ ਕਿਹਾ ਕਿ ਪੁਰਾਤਨ ਸਿੱਖ ਸਰੋਤ ਜੋ ਬਹੁਤ ਜਟਿਲ ਤੇ ਕਠਿਨ ਹਨ, ਉਨ੍ਹਾਂ ਦੀ ਸਰਲ ਤੇ ਸੁਖੈਨ ਭਾਸ਼ਾ ਵਿਚ ਵਿਆਖਿਆ ਹੋਣੀ ਸਮੇਂ ਦੀ ਮੁੱਖ ਲੋੜ ਹੈ ਤੇ ਉਨ੍ਹਾਂ ਸਭ ਆਏ ਮਹਿਮਾਨਾਂ ਦਾ ਧੰਨਵਾਦ ਕੀਤਾ।

ਸਮਾਗਮ ਵਿਚ ਹੋਰ ਵਿਦਵਾਨ ਤੇ ਜਗਿਆਸੂਆਂ ਵਿਚ ਡਾ. ਦੇਵਿੰਦਰ ਸਿੰਘ, ਡਾ. ਇੰਦਰਜੀਤ ਕੌਰ, ਸ. ਕਰਤਾਰ ਸਿੰਘ, ਪ੍ਰੋ. ਕੁਲਵੰਤ ਸਿੰਘ, ਡਾ. ਗੁਰਸ਼ਰਨ ਕੌਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੋਂ ਮੀਤ ਸਕੱਤਰ ਭੁਪਿੰਦਰਪਾਲ ਸਿੰਘ, ਸ. ਜਸਵੰਤ ਸਿੰਘ ਆਦਿ ਸ਼ਾਮਲ ਹੋਏ। ਸ. ਚਮਕੌਰ ਸਿੰਘ ਰੀਸਰਚ ਸਕਾਲਰ ਨੇ ਸਟੇਜ ਸੰਚਾਲਨ ਕੀਤਾ। ■

## ਜਾਪੂਵਾਲ (ਧਾਰੀਵਾਲ) ਵਿਖੇ ਅੰਮ੍ਰਿਤ-ਸੰਚਾਰ ਸਮਾਗਮ

ਸਿੱਖ ਵਿਰਸਾ ਸੰਭਾਲ ਲਹਿਰ ਧਰਮ ਪ੍ਰਚਾਰ ਤਹਿਤ ਜਥੇਦਾਰ ਰਤਨ ਸਿੰਘ ਜੱਫਰਵਾਲ ਮੈਂਬਰ ਧਰਮ ਪ੍ਰਚਾਰ ਕਮੇਟੀ ਦੀ ਅਗਵਾਈ ਵਿਚ ਹਲਕਾ ਧਾਰੀਵਾਲ ਵਿਖੇ ਵੱਖ-ਵੱਖ ਪਿੰਡਾਂ ਵਿਚ ਸ਼ਬਦ ਚੌਂਕੀਆਂ ਕੱਢੀਆਂ ਗਈਆਂ ਅਤੇ ਪਿੰਡਾਂ ਵਿਚ ਗੁਰਮਤਿ ਸਮਾਗਮ ਕੀਤੇ ਗਏ। ਮਿਤੀ ੧-੧੦-੧੨ ਤੋਂ ੨੯-੧੦-੧੨ ਤਕ ਵੱਖ-ਵੱਖ ਪਿੰਡਾਂ ਬੰਦਿਆਂਵਾਲੀ, ਜਾਪੂਵਾਲ, ਮਹਾਂਦੇਵ, ਰੱਤੋਵਾਲ, ਰਣੀਆਂ, ਸੋਹਲ, ਝਾਵਰ, ਜੀਵਨਵਾਲ, ਨਵਾਂ ਪਿੰਡ ਝਾਵਰ, ਸਿਧਵਾ, ਘੁੰਮਣ, ਧਾਰੀਵਾਲ, ਮੁਸਤਫਾਬਾਦ, ਜੱਟਾਂ ਓਠੀਆਂ, ਜੌੜਾ ਆਦਿਕ ਪਿੰਡਾਂ ਵਿਚ ਸ਼ਬਦ ਚੌਂਕੀਆਂ ਕੱਢੀਆਂ ਅਤੇ ਮਿਤੀ ੨੯-੧੦-੧੨ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਪਾਵਨ ਚਰਨ ਛੋਹ ਪ੍ਰਾਪਤ ਗੁਰਦੁਆਰਾ ਸਾਹਿਬ (ਜਾਪੂਵਾਲ) ਵਿਖੇ ਅੰਮ੍ਰਿਤ-ਸੰਚਾਰ ਤੇ ਗੁਰਮਤਿ ਸਮਾਗਮ ਕਰਵਾਇਆ ਗਿਆ ਜਿਸ ਵਿਚ ੬੪ ਪ੍ਰਾਣੀ ਅੰਮ੍ਰਿਤ ਦੀ ਦਾਤ ਪ੍ਰਾਪਤ ਕਰ ਗੁਰੂ ਵਾਲੇ ਬਣੇ। ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁ: ਪ੍ਰ: ਕਮੇਟੀ) ਵੱਲੋਂ ਅੰਮ੍ਰਿਤ ਅਭਿਲਾਖੀਆਂ ਨੂੰ ਭੇਟਾ ਰਹਿਤ ਕਕਾਰ ਦਿੱਤੇ ਗਏ। ਇਸ ਸਮਾਗਮ ਵਿਚ ਬੋਲਦਿਆਂ ਮੈਂਬਰ ਧਰਮ ਪ੍ਰਚਾਰ ਕਮੇਟੀ ਜਥੇਦਾਰ ਰਤਨ ਸਿੰਘ ਜੱਫਰਵਾਲ ਨੇ ਕਿਹਾ ਕਿ ਸਿੱਖ ਦਾ ਜੀਵਨ ਪਰਉਪਕਾਰ ਉੱਪਰ ਆਧਾਰਿਤ ਹੈ। ਹਰੇਕ ਸਿੱਖ ਨੂੰ ਅੰਮ੍ਰਿਤ ਛਕਣਾ ਚਾਹੀਦਾ ਹੈ। ਸ਼ਬਦ ਚੌਂਕੀਆਂ ਦਾ ਮੁੱਖ ਮਕਸਦ ਘਰ-ਘਰ ਤਕ ਪਹੁੰਚ ਕੇ ਪ੍ਰਾਣੀਆਂ ਨੂੰ ਅੰਮ੍ਰਿਤ ਛਕਾਉਣਾ ਹੈ। ਇਨ੍ਹਾਂ ਸਮਾਗਮਾਂ ਵਿਚ ਭਾਈ ਗੁਰਨਾਮ ਸਿੰਘ ਪੰਥਕ, ਭਾਈ ਗੁਰਵਿੰਦਰ ਸਿੰਘ ਵੜੈਚ, ਪ੍ਰਚਾਰਕ ਜਰਨੈਲ ਸਿੰਘ ਖੁੰਡਾ ਅਤੇ ਭਾਈ ਮਹਿਤਾਬ ਸਿੰਘ ਦੇ ਕਵੀਸ਼ਰੀ ਜਥੇ ਨੇ ਹਾਜ਼ਰੀ ਭਰੀ।

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ-ਵਹੀਰ ਸਰਗਰਮੀਆਂ

## ਸਿੱਖ ਮਿਸ਼ਨ ਜੰਮੂ-ਕਸ਼ਮੀਰ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਸ੍ਰੀ ਅਕਾਲ ਤਖ਼ਤ ਸਾਹਿਬ ਦੀ ਰਹਿਨੁਮਾਈ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਪ੍ਰਧਾਨ ਸਤਿਕਾਰਯੋਗ ਜਥੇਦਾਰ ਅਵਤਾਰ ਸਿੰਘ ਜੀ ਵੱਲੋਂ ਮਿਲੀ ਪ੍ਰੇਰਨਾ ਅਤੇ ਸਹਿਯੋਗ ਸਦਕਾ ਸਿੱਖ ਮਿਸ਼ਨ ਜੰਮੂ-ਕਸ਼ਮੀਰ (ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ) ਵੱਲੋਂ ਰਿਆਸਤ ਜੰਮੂ-ਕਸ਼ਮੀਰ ਵਿਚ ਚਲਾਈ ਲਹਿਰ 'ਅੰਮ੍ਰਿਤ ਛਕੋ, ਸਿੰਘ ਸਜੋ ਅਤੇ ਨਸ਼ੇ ਛੱਡੋ' ਤਹਿਤ ਮਿਤੀ ੨੨-੭-੧੨ ਨੂੰ ਪਾਲਪੁਰਾ ਅਨੰਤਨਾਗ ਕਸ਼ਮੀਰ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ ਜਿਸ ਵਿਚ ੩੩੩ ਪ੍ਰਾਣੀ ਅੰਮ੍ਰਿਤ-ਪਾਨ ਕਰ ਗੁਰੂ ਵਾਲੇ ਬਣੇ। ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਧਰਮ ਪ੍ਰਚਾਰ ਕਮੇਟੀ ਵੱਲੋਂ ਭੇਟਾ ਰਹਿਤ ਦਿੱਤੇ ਗਏ। ਉਪਰੋਕਤ ਸਮਾਗਮ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਵਿਸ਼ੇਸ਼ ਤੌਰ 'ਤੇ ਪੰਜ ਪਿਆਰੇ ਸਾਹਿਬਾਨ ਪਹੁੰਚੇ। ਧਰਮ ਪ੍ਰਚਾਰ ਕਮੇਟੀ ਵੱਲੋਂ ਸੰਗਤਾਂ ਨੂੰ ਗੁਰ-ਇਤਿਹਾਸ ਤੋਂ ਜਾਣੂ ਕਰਵਾਉਣ ਲਈ ਵੀਡੀਓ ਵੈਨ ਰਾਹੀਂ ਵੱਖ-ਵੱਖ ਨਗਰਾਂ ਵਿਚ ਪ੍ਰਚਾਰ ਕੀਤਾ ਗਿਆ। ਮਿਤੀ ੨੨-੭-੨੦੧੨ ਨੂੰ ਅੰਮ੍ਰਿਤ ਵੇਲੇ ਤੋਂ ਗੁਰਦੁਆਰਾ ਸਾਹਿਬਾਨ ਵਿਖੇ ਦੀਵਾਨ ਸਜਾਏ ਗਏ। ਜਿਸ ਵਿਚ ਨਾਮਵਰ ਪ੍ਰਚਾਰਕ ਅਤੇ ਕੀਰਤਨੀਏ ਸਿੰਘਾਂ ਨੇ ਆਪਣੀ ਹਾਜ਼ਰੀ ਲਗਵਾਈ। ਉਪਰੰਤ ਇਲਾਕੇ ਦੇ ਮੋਹਤਬਰ ਸਿੰਘਾਂ ਸ਼ਖ਼ਸੀਅਤਾਂ ਨੇ ਆਪਣੀ ਖਾਸ ਤਹਰੀਰ ਰਾਹੀਂ ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਦਾ ਉਪਰੋਕਤ ਸਮਾਗਮ ਕਰਵਾਉਣ ਲਈ ਵਿਸ਼ੇਸ਼ ਧੰਨਵਾਦ ਕੀਤਾ। ਅੰਮ੍ਰਿਤ-ਸੰਚਾਰ ਸਮਾਗਮ ਉਪਰੰਤ ਅੰਮ੍ਰਿਤ-ਅਭਿਲਾਖੀਆਂ ਨੂੰ ਗੁਰੂ ਵਾਲੇ ਬਣਨ 'ਤੇ ਇੰਚਾਰਜ ਸਿੱਖ ਮਿਸ਼ਨ ਜੰਮੂ-ਕਸ਼ਮੀਰ ਭਾਈ ਸਵਰਨ ਸਿੰਘ ਨੇ ਮੁਬਾਰਕਬਾਦ ਦਿੱਤੀ। ਇਸ ਸਮਾਗਮ ਨੂੰ ਸਫਲ ਬਣਾਉਣ ਲਈ ਉਨ੍ਹਾਂ ਭਾਈ ਆਇਆ ਸਿੰਘ ਪ੍ਰਚਾਰਕ ਦਾ ਵਿਸ਼ੇਸ਼ ਧੰਨਵਾਦ ਕੀਤਾ ਅਤੇ ਪ੍ਰਧਾਨ ਸ. ਖੇਮ ਸਿੰਘ, ਸਕੱਤਰ ਸ. ਦਾਰਾ ਸਿੰਘ, ਸ. ਟਹਿਲ ਸਿੰਘ ਸਕੱਤਰ, ਭਾਈ ਬਿੱਟੂ ਸਿੰਘ ਗ੍ਰੰਥੀ (ਲੋਕਲ ਗੁ: ਸਾਹਿਬ) ਭਾਈ ਤਰਨਜੀਤ ਸਿੰਘ ਕਲਰਕ, ਭਾਈ ਨਰਿੰਦਰ ਸਿੰਘ ਹੈਲਪਰ ਦਾ ਧੰਨਵਾਦ ਕੀਤਾ। ਉਪਰੋਕਤ ਮਿਸ਼ਨ ਤਹਿਤ ਹੀ ਗੁਰਦੁਆਰਾ ਸਾਹਿਬ ਕਲਗੀਧਰ ਰਿਹਾੜੀ (ਜੰਮੂ) ਵਿਖੇ ਮਿਤੀ ੧੪-੧੦-੧੨ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ, ਜਿਸ ਵਿਚ ੯੪ ਪ੍ਰਾਣੀ ਗੁਰੂ ਵਾਲੇ ਬਣੇ। ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਧਰਮ ਪ੍ਰਚਾਰ ਕਮੇਟੀ ਵੱਲੋਂ ਭੇਟਾ ਰਹਿਤ ਦਿੱਤੇ ਗਏ। ਪੰਜ ਪਿਆਰੇ ਸਾਹਿਬਾਨ ਸ੍ਰੀ ਕੇਸਗੜ੍ਹ ਸਾਹਿਬ ਤੋਂ ਪਹੁੰਚੇ।

## ਪੁਰਾਤਨ ਹੱਥ-ਲਿਖਤ ਸਰੂਪ
## ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸੁਭਾਇਮਾਨ

ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਸਕੱਤਰ ਧਰਮ ਪ੍ਰਚਾਰ ਕਮੇਟੀ ਸ੍ਰੀ ਅੰਮ੍ਰਿਤਸਰ ਸ. ਸਤਬੀਰ ਸਿੰਘ ਜੀ ਦੇ ਸਹਿਯੋਗ ਨਾਲ ਪੁਰਾਤਨ ਹੱਥ-ਲਿਖਤ ਸ੍ਰੀ ਗੁਰੂ ਗ੍ਰੰਥ

ਸਾਹਿਬ ਜੀ ਦੇ ਸਰੂਪ ਆਦਰ ਸਹਿਤ ਸ੍ਰੀ ਅਕਾਲ ਤਖਤ ਸਾਹਿਬ ਸੁਭਾਇਮਾਨ ਕੀਤੇ ਗਏ।

ਸਾਂਬਾ (ਜੰਮੂ) ਵਿਖੇ ਚੌਹਾਨ ਰਾਜਪੂਤ (ਸਹਿਜਧਾਰੀ) ਪਰਵਾਰ ਕੋਲ ਮੌਜੂਦ ਹੱਥ-ਲਿਖਤ ਸਰੂਪ ਜਿਨ੍ਹਾਂ ਨੂੰ ਉਨ੍ਹਾਂ ਦੇ ਵਡੇਰਿਆਂ ਨੇ ਪ੍ਰਾਪਤ ਕੀਤਾ ਸੀ। ਸਹੀ ਸਾਂਭ-ਸੰਭਾਲ ਨਾ ਹੋਣ ਕਾਰਨ ਕਾਫੀ ਦੇਰ ਤੋਂ ਇਲਾਕੇ ਦੀਆਂ ਸੰਗਤਾਂ ਅਤੇ ਪ੍ਰਬੰਧਕ, ਪਰਵਾਰ ਨੂੰ ਉਪਰੋਕਤ ਸਰੂਪ ਗੁਰਦੁਆਰਾ ਸਾਹਿਬ ਵਿਖੇ ਭੇਟ ਕਰਵਾਉਣ ਲਈ ਕੋਸ਼ਿਸ਼ਾਂ ਕਰ ਰਹੇ ਸਨ ਪਰ ਪਰਵਾਰ ਵਾਲੇ ਨਾ ਦੇਣ ਦੀ ਜਿੱਦ ਕਰ ਰਹੇ ਸਨ। ਅਖੀਰ ਇਹ ਮਸਲਾ ਸਿੱਖ ਮਿਸ਼ਨ ਜੰਮੂ-ਕਸ਼ਮੀਰ ਦੇ ਨੋਟਿਸ ਵਿਚ ਲਿਆਂਦਾ ਗਿਆ। ਜਿਸ 'ਤੇ ਮਿਸ਼ਨ ਦੇ ਇੰਚਾਰਜ ਸ. ਸਵਰਨ ਸਿੰਘ ਖਾਲਸਾ ਆਪਣੇ ਨਾਲ ਭਾਈ ਤਰਨਜੀਤ ਸਿੰਘ ਕਲਰਕ ਅਤੇ ਇਲਾਕੇ ਦੇ ਹੋਰ ਮੋਹਤਬਰ ਸਿੰਘਾਂ ਨੂੰ ਨਾਲ ਲੈ ਕੇ ਸੰਬੰਧਿਤ ਪਰਵਾਰ ਦੇ ਘਰ ਪਹੁੰਚੇ। ਪਰਵਾਰ ਦੇ ਮੈਂਬਰਾਂ ਨੂੰ ਗੁਰਬਾਣੀ ਅਤੇ ਰਹਿਤ ਮਰਯਾਦਾ ਦੇ ਹਵਾਲੇ ਦੇ ਕੇ ਸਮਝਾ ਕੇ ਗੁਰੂ ਸਾਹਿਬ ਦੇ ਸਰੂਪ ਆਦਰ ਸਹਿਤ ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਤੋਂ ਵਿਸ਼ੇਸ਼ ਤੌਰ 'ਤੇ ਭੇਜੀ ਗਈ ਪਾਲਕੀ ਸਾਹਿਬ ਵਾਲੀ ਗੱਡੀ ਵਿਚ ਸੁਸ਼ੋਭਿਤ ਕਰ ਕੇ ਸੈਂਕੜਿਆਂ ਦੀ ਗਿਣਤੀ ਵਿਚ ਮੌਜੂਦ ਸੰਗਤਾਂ ਅਤੇ ਪੰਜ ਪਿਆਰਿਆਂ ਦੀ ਅਗਵਾਈ ਹੇਠ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਮਿਤੀ ੨੦-੮-੨੦੧੨ ਨੂੰ ਸਤਿਕਾਰ ਸਹਿਤ ਸੁਭਾਇਮਾਨ ਕੀਤੇ ਗਏ।

## ਸਿੱਖ ਮਿਸ਼ਨ ਕਲਕੱਤਾ (ਪੂਰਬੀ ਭਾਰਤ) ਵੱਲੋਂ ਗੁਰਮਤਿ ਸਮਾਗਮ

ਧਰਮ ਪ੍ਰਚਾਰ ਦੀ ਲਹਿਰ ਨੂੰ ਹੋਰ ਤੇਜ਼ ਕਰਦੇ ਹੋਏ ਸ. ਜਗਮੋਹਨ ਸਿੰਘ ਇੰਚਾਰਜ ਸਿੱਖ ਮਿਸ਼ਨ ਕਲਕੱਤਾ ਦੀ ਅਗਵਾਈ ਹੇਠ ਪ੍ਰਚਾਰਕ ਭਾਈ ਹਰਵਿੰਦਰ ਸਿੰਘ, ਭਾਈ ਪਰਗਟ ਸਿੰਘ, ਭਾਈ ਚਰਨਜੀਤ ਸਿੰਘ ਵੱਲੋਂ ਮਿਤੀ ੨੪-੯-੨੦੧੨ ਤੋਂ ੨੬-੯-੧੨ ਤਕ ਗੁਰਦੁਆਰਾ ਸ੍ਰੀ ਅਕਾਲਸਰ ਸਾਹਿਬ, ਪਿੰਡ ਹਲਹਲੀਆ, ਜ਼ਿਲ੍ਹਾ ਅਰਰੀਆ (ਬਿਹਾਰ) ਵਿਖੇ ਗੁਰਮਤਿ ਸਮਾਗਮ ਕਰਵਾਇਆ ਗਿਆ। ਮਿਤੀ ੨੭-੯-੨੦੧੨ ਤੋਂ ੨੯-੯-੧੨ ਤਕ ਬਿਹਾਰ ਦੇ ਜ਼ਿਲ੍ਹਾ ਸਪੋਲ, ਤ੍ਰਿਵੈਣੀ ਗੰਜ ਵਿਖੇ ਗੁਰਮਤਿ ਸਮਾਗਮ ਕਰਵਾਏ ਗਏ। ਸਿੱਖ ਮਿਸ਼ਨ ਵੱਲੋਂ ਫ੍ਰੀ ਲਿਟਰੇਚਰ ਵੰਡਿਆ ਗਿਆ। ਇਨ੍ਹਾਂ ਸਮਾਗਮਾਂ ਵਿਚ ਅੰਮ੍ਰਿਤ ਵੇਲੇ ਅਤੇ ਸ਼ਾਮ ਸਮੇਂ ਦੀਵਾਨਾਂ ਵਿਚ ਸੰਗਤਾਂ ਨੂੰ ਸਿੱਖ ਰਹਿਤ ਮਰਯਾਦਾ ਬਾਰੇ ਜਾਣਕਾਰੀ ਦਿੱਤੀ। ਸੰਗਤਾਂ ਨੇ ਕਥਾ-ਕੀਰਤਨ ਦਾ ਭਰਪੂਰ ਅਨੰਦ ਮਾਣਿਆ। ਇਨ੍ਹਾਂ ਸਮਾਗਮਾਂ ਨੂੰ ਸਫਲ ਬਣਾਉਣ ਲਈ ਜਥੇਦਾਰ ਨਰੈਣ ਸਿੰਘ, ਲਛਮੀਪੁਰ ਕਠਿਆਰ ਤੋਂ ਭਾਈ ਗੁਰਦਾਸ ਸਿੰਘ ਜੀ, ਸਪੋਲ ਦੇ ਸ. ਸੂਰਜ ਸਿੰਘ ਜੀ ਦਾ ਵਿਸ਼ੇਸ਼ ਯੋਗਦਾਨ ਰਿਹਾ।

## ਸਿੱਖ ਮਿਸ਼ਨ ਦਿੱਲੀ ਵੱਲੋਂ ਗੁਰਮਤਿ ਸਮਾਗਮ

ਸਿੱਖ ਮਿਸ਼ਨ ਦਿੱਲੀ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਪ੍ਰਕਾਸ਼ ਪੁਰਬ ਨੂੰ ਸਮਰਪਿਤ ਦੋ-ਰੋਜ਼ਾ ਗੁਰਮਤਿ ਸਮਾਗਮ ਅਤੇ ਅੰਮ੍ਰਿਤ-ਸੰਚਾਰ ਮਿਤੀ ੮-੯ ਸਤੰਬਰ ੨੦੧੨ ਨੂੰ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਹਰੀ ਨਗਰ, ਦਿੱਲੀ ਵਿਖੇ ਕਰਵਾਇਆ ਗਿਆ। ਜਿਸ ਵਿਚ ਭਾਈ ਕਿਰਪਾਲ ਸਿੰਘ ਹਜ਼ੂਰੀ ਰਾਗੀ ਜਥਾ ਸ੍ਰੀ ਦਰਬਾਰ ਸਾਹਿਬ ਅਤੇ ਭਾਈ ਜਗਦੀਸ਼ ਸਿੰਘ ਤਿਹਾੜਾ ਦੇ ਢਾਡੀ ਜਥੇ ਨੇ ਗੁਰਬਾਣੀ, ਗੁਰੂ ਇਤਿਹਾਸ ਤੋਂ ਸੰਗਤਾਂ ਨੂੰ ਜਾਣੂ ਕਰਵਾਇਆ। ਸਮਾਗਮ ਵਿਚ ਸਿੰਘ ਸਾਹਿਬ ਗਿਆਨੀ ਸੁਖਜਿੰਦਰ ਸਿੰਘ ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਦੁਆਰਾ ਸੰਗਤਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰਬ-ਸਾਂਝੇ

ਫ਼ਲਸਫ਼ੇ ਬਾਰੇ ਜਾਣਕਾਰੀ ਦਿੱਤੀ ਗਈ। ਜਥੇਦਾਰ ਅਵਤਾਰ ਸਿੰਘ ਸਾਬਕਾ ਪ੍ਰਧਾਨ ਦਿੱਲੀ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਅੰਮ੍ਰਿਤ ਦੀ ਮਹਾਨਤਾ ਬਾਰੇ ਬੋਲਦਿਆਂ ਸੰਗਤਾਂ ਨੂੰ ਅੰਮ੍ਰਿਤ ਛਕਣ ਦੀ ਪ੍ਰੇਰਨਾ ਕੀਤੀ ਗਈ। ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੁੱਜੇ ਪੰਜ ਪਿਆਰੇ ਸਾਹਿਬਾਨ ਦੁਆਰਾ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ ਗਿਆ ਜਿਸ ਦੌਰਾਨ ੪੦ ਪ੍ਰਾਣੀ ਅੰਮ੍ਰਿਤ-ਪਾਨ ਕਰ ਗੁਰੂ ਵਾਲੇ ਬਣੇ। ਅੰਮ੍ਰਿਤ ਅਭਿਲਾਖੀਆਂ ਨੂੰ ਕਕਾਰ ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਵੱਲੋਂ ਭੇਟਾ ਰਹਿਤ ਦਿੱਤੇ ਗਏ। ਸਿੱਖ ਮਿਸ਼ਨ ਦਿੱਲੀ ਵੱਲੋਂ ਫ਼੍ਰੀ ਲਿਟਰੇਚਰ ਦਾ ਸਟਾਲ ਲਗਾਇਆ ਗਿਆ। ਸਮਾਗਮ ਵਿਚ ਸ. ਗੁਰਮਿੰਦਰ ਸਿੰਘ ਮੈਂਬਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਅਜੀਤ ਸਿੰਘ ਇੰਚਾਰਜ ਸਿੱਖ ਮਿਸ਼ਨ ਦਿੱਲੀ, ਭਾਈ ਸੁਖਵਿੰਦਰ ਸਿੰਘ ਤੇ ਭਾਈ ਗੁਰਨਾਮ ਸਿੰਘ ਪ੍ਰਚਾਰਕ ਤੋਂ ਇਲਾਵਾ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਹਰੀ ਨਗਰ ਦੇ ਪ੍ਰਧਾਨ ਸ. ਗੁਰਦਰਸ਼ਨ ਸਿੰਘ ਅਤੇ ਚੇਅਰਮੈਨ ਸ. ਅਮਰਜੀਤ ਸਿੰਘ ਤੇ ਸਟੇਜ ਸਕੱਤਰ ਸ. ਜੋਗਿੰਦਰ ਸਿੰਘ ਹਾਜ਼ਰ ਸਨ।

## ਸ੍ਰੀ ਗੁਰੂ ਸਿੰਘ ਸਭਾ, ਗਣੇਸ਼ ਪੇਠ, ਪੂਨਾ ਵਿਖੇ ਗੁਰਮਤਿ ਸਮਾਗਮ

ਸ. ਗੁਰਨਾਮ ਸਿੰਘ ਪ੍ਰਧਾਨ ਸ੍ਰੀ ਗੁਰੂ ਸਿੰਘ ਸਭਾ, ਗਣੇਸ਼ ਪੇਠ, ਪੂਨਾ ਵੱਲੋਂ ਭੇਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਿੰਘ ਸਭਾ ਪੂਨਾ ਵਿਖੇ ਮਿਤੀ ੧੮ ਅਤੇ ੧੯ ਅਗਸਤ ਨੂੰ ਮਹਾਨ ਗੁਰਮਤਿ ਸਮਾਗਮ ਕਰਵਾਇਆ ਗਿਆ। ਜਿਸ ਵਿਚ ਗਿਆਨੀ ਕਿਰਪਾਲ ਸਿੰਘ ਦੇ ਢਾਡੀ ਜਥੇ ਨੇ ਇਤਿਹਾਸ ਸੁਣਾ ਕੇ ਦੋ ਦਿਨ ਸੰਗਤਾਂ ਨੂੰ ਨਿਹਾਲ ਕੀਤਾ। ਪ੍ਰਿੰ. ਗੁਰਦੇਵ ਸਿੰਘ ਨੇ ਗੁਰਮਤਿ ਦੇ ਵੱਖ-ਵੱਖ ਵਿਸ਼ਿਆਂ ਸਬੰਧੀ ਭਰਪੂਰ ਜਾਣਕਾਰੀ ਦਿੱਤੀ। ਮਿਤੀ ੧੯ ਅਗਸਤ ਨੂੰ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ ਗਿਆ। ਜਿਸ ਦੌਰਾਨ ੨੧ ਪ੍ਰਾਣੀ ਅੰਮ੍ਰਿਤ-ਪਾਨ ਕਰ ਗੁਰੂ ਵਾਲੇ ਬਣੇ। ਇਸ ਸਮਾਗਮ ਨੂੰ ਸਫਲ ਬਣਾਉਣ ਹਿਤ ਸ. ਗੁਰਨਾਮ ਸਿੰਘ ਪ੍ਰਧਾਨ, ਗਿਆਨੀ ਅਮਰਜੀਤ ਸਿੰਘ ਸਕੱਤਰ, ਭਾਈ ਜਸਬੀਰ ਸਿੰਘ ਮੀਤ ਪ੍ਰਧਾਨ, ਸ. ਗੁਰਦੀਪ ਸਿੰਘ, ਸ. ਕੁਲਤਾਰ ਸਿੰਘ, ਗਤਕਾ ਪਾਰਟੀ ਦੇ ਮੁਖੀ, ਭਾਈ ਮੁਖਤਿਆਰ ਸਿੰਘ ਹੈੱਡ ਗ੍ਰੰਥੀ ਨੇ ਪੂਰਨ ਸਹਿਯੋਗ ਦਿੱਤਾ।

## ਸ੍ਰੀ ਅਕਾਲ ਤਖ਼ਤ ਸਾਹਿਬ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਗੁਰਮੁਖ ਸਿੰਘ ਖਾਲਸਾ ਹੈੱਡ ਗ੍ਰੰਥੀ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸ੍ਰੀ ਅਕਾਲ ਤਖ਼ਤ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ, ਪੰਜਾਬ ਅਤੇ ਪੰਜਾਬ ਤੋਂ ਬਾਹਰ ਵੱਖ-ਵੱਖ ਸਥਾਨਾਂ 'ਤੇ ਮਹੀਨਾ ਅਕਤੂਬਰ ੨੦੧੨ ਵਿਚ ਹੋਏ ਅੰਮ੍ਰਿਤ-ਸੰਚਾਰ ਸਮਾਗਮਾਂ ਦੌਰਾਨ ਅੰਮ੍ਰਿਤ-ਪਾਨ ਕਰਨ ਵਾਲੇ ਪ੍ਰਾਣੀਆਂ ਦੀ ਗਿਣਤੀ ਹੇਠ ਲਿਖੇ ਅਨੁਸਾਰ ਹੈ:-

| ਮਿਤੀ | ਅਸਥਾਨ | ਪ੍ਰਾਣੀ |
|---|---|---|
| ੧-੧੦-੧੨ | ਬਾਬਾ ਰਾਮ ਸਿੰਘ ਜੀ ਸੀਘੜਾ, ਕਰਨਾਲ (ਹਰਿਆਣਾ) | ੨੧੩ |
| ੨-੧੦-੧੨ | ਪਿੰਡ ਸਾਰੋਂ, ਜ਼ਿਲ੍ਹਾ ਸੰਗਰੂਰ | ੯੫ |
| ੩-੧੦-੧੨ | ਪਿੰਡ ਮੰਗਵਾਲ, ਜ਼ਿਲ੍ਹਾ ਸੰਗਰੂਰ | ੨੭ |
| ੩-੧੦-੧੨ | ਸ੍ਰੀ ਅਕਾਲ ਤਖ਼ਤ ਸਾਹਿਬ | ੧੯੩ |
| ੩-੧੦-੧੨ | ਪਿੰਡ ਮਨਿਹਾਲਾ ਜੈ ਸਿੰਘ, ਜ਼ਿਲ੍ਹਾ ਤਰਨਤਾਰਨ ਸਾਹਿਬ | ੧੫੦ |
| ੪-੧੦-੧੨ | ਗੁਰਦੁਆਰਾ ਬਾਬਾ ਬੁੱਢਾ ਸਾਹਿਬ ਜੀ, ਰਮਦਾਸ | ੫੫ |

| | | |
|---|---|---|
| ੪-੧੦-੧੨ | ਪਿੰਡ ਵਾਲਕਲਾ, ਜ਼ਿਲ੍ਹਾ ਸੰਗਰੂਰ | ੧੦੦ |
| ੫-੧੦-੧੨ | ਪਿੰਡ ਬਲਿਆਲ, ਜ਼ਿਲ੍ਹਾ ਸੰਗਰੂਰ | ੬੫ |
| ੬-੧੦-੧੨ | ਪਿੰਡ ਕਾਕੜਾਂ, ਜ਼ਿਲ੍ਹਾ ਸੰਗਰੂਰ | ੫੯ |
| ੭-੧੦-੧੨ | ਸ੍ਰੀ ਅਕਾਲ ਤਖਤ ਸਾਹਿਬ | ੨੦੨ |
| ੭-੧੦-੧੨ | ਗੁਰਦੁਆਰਾ ਬੀੜ ਬਾਬਾ ਬੁੱਢਾ ਸਾਹਿਬ ਜੀ, (ਤਰਨਤਾਰਨ ਸਾਹਿਬ) | ੨੯ |
| ੧੦-੧੦-੧੨ | ਸ੍ਰੀ ਅਕਾਲ ਤਖਤ ਸਾਹਿਬ | ੨੦੭ |
| ੧੪-੧੦-੧੨ | ਪਿੰਡ ਲੋਹਕਾ, ਜ਼ਿਲ੍ਹਾ ਤਰਨਤਾਰਨ ਸਾਹਿਬ | ੨੨ |
| ੧੪-੧੦-੧੨ | ਸ੍ਰੀ ਅਕਾਲ ਤਖਤ ਸਾਹਿਬ | ੨੦੩ |
| ੧੫-੧੦-੧੨ | ਗੁਰਦੁਆਰਾ ਸਾਹਿਬ ਕਲਾਨੌਰ, ਜ਼ਿਲ੍ਹਾ ਗੁਰਦਾਸਪੁਰ | ੧੨੩ |
| ੧੫-੧੦-੧੨ | ਗੁਰਦੁਆਰਾ ਸਾਹਿਬ ਬੁੱਢਾ ਜੌਹੜ, ਰਾਜਸਥਾਨ | ੩੨ |
| ੧੭-੧੦-੧੨ | ਸ੍ਰੀ ਅਕਾਲ ਤਖਤ ਸਾਹਿਬ | ੧੯੫ |
| ੧੯-੧੦-੧੨ | ਬਾਬਾ ਆਇਆ ਸਿੰਘ ਰਿਆੜਕੀ ਕਾਲਜ ਤੁਗਲਵਾਲਾ (ਗੁਰਦਾਸਪੁਰ) | ੧੦੦ |
| ੨੦-੧੦-੧੨ | ਪਿੰਡ ਭੂਰਾ ਕੋਹਨਾ, ਜ਼ਿਲ੍ਹਾ ਤਰਨਤਾਰਨ ਸਾਹਿਬ | ੨੨ |
| ੨੧-੧੦-੧੨ | ਸ੍ਰੀ ਅਕਾਲ ਤਖਤ ਸਾਹਿਬ | ੧੯੭ |
| ੨੧-੧੦-੧੨ | ਗੁਰਦੁਆਰਾ ਟਾਹਲਾ ਸਾਹਿਬ, ਪਿੰਡ ਚੱਬਾ, ਸ੍ਰੀ ਅੰਮ੍ਰਿਤਸਰ | ੧੨੫ |
| ੨੨-੧੦-੧੨ | ਗੁਰਦੁਆਰਾ ਬਾਬਾ ਬੁੱਢਾ ਸਾਹਿਬ ਜੀ, ਕੱਥੂਨੰਗਲ, ਸ੍ਰੀ ਅੰਮ੍ਰਿਤਸਰ | ੫੬ |
| ੨੪-੧੦-੧੨ | ਸ੍ਰੀ ਅਕਾਲ ਤਖਤ ਸਾਹਿਬ | ੧੯੫ |
| ੨੪-੧੦-੧੨ | ਗੁਰਦੁਆਰਾ ਸਾਹਿਬ ਸਾਗਰ, ਮੱਧ ਪ੍ਰਦੇਸ਼ | ੫੧ |
| ੨੮-੧੦-੧੨ | ਗੁਰਦੁਆਰਾ ਸਤਲਾਣੀ ਸਾਹਿਬ, ਸ੍ਰੀ ਅੰਮ੍ਰਿਤਸਰ | ੩੬ |
| ੨੮-੧੦-੧੨ | ਸ੍ਰੀ ਅਕਾਲ ਤਖਤ ਸਾਹਿਬ | ੧੯੩ |
| ੨੯-੧੦-੧੨ | ਪਿੰਡ ਜਾਪੂਵਾਲ, ਧਾਰੀਵਾਲ, ਜ਼ਿਲ੍ਹਾ ਗੁਰਦਾਸਪੁਰ | ੬੪ |
| ੩੧-੧੦-੧੨ | ਸ੍ਰੀ ਅਕਾਲ ਤਖਤ ਸਾਹਿਬ | ੧੭੧ |

## ਬਾਬਾ ਆਇਆ ਸਿੰਘ ਰਿਆੜਕੀ ਕਾਲਜ ਤੁਗਲਵਾਲਾ (ਗੁਰਦਾਸਪੁਰ) ਵਿਖੇ ਅੰਮ੍ਰਿਤ-ਸੰਚਾਰ

ਪ੍ਰਿੰਸੀਪਲ, ਬਾਬਾ ਆਇਆ ਸਿੰਘ ਰਿਆੜਕੀ ਕਾਲਜ, ਤੁਗਲਵਾਲਾ ਵੱਲੋਂ ਪ੍ਰਾਪਤ ਰਿਪੋਰਟ ਅਨੁਸਾਰ ਕਾਲਜ ਵਿਖੇ ਅਕਤੂਬਰ ੨੦੧੨ ਵਿਚ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਦੌਰਾਨ ੧੦੦ ਵਿਦਿਆਰਥੀਆਂ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ। ■

ਗੋਲਡਨ ਆਫਸੈੱਟ ਪ੍ਰੈੱਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ। *ਮਿਤੀ ੫-੧੨-੨੦੧੨*

